ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਵਿਗਿਆਨਕ ਵਿਚਾਰ

ਅੰਦਰ ਪੜ੍ਹੋ :




ਸੰਪਾਦਕ :
ਬਾਜਪਾਲ ਸਿੰਘ



ਅੰਕ 17 ਕੀਮਤ 3 ਰੁਪੈ ਅਪ੍ਰੈਲ 1989

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਸੰਪਾਦਕੀ ਬੋਰਡ :
ਸੁਭਾਸ਼ ਪਰਿਹਾਰ
ਭੂਰਾ ਸਿੰਘ
ਅਵਤਾਰ ਗੋਂਦਾਰਾ
ਬਲਰਾਜ

ਚੰਦੇ ਭੇਜਣ ਲਈ ਪਤਾ
ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ ।

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

| | |
|---|---|
| ਛਿਮਾਹੀ ਚੰਦਾ | 15 ਰੁਪਏ |
| ਸਲਾਨਾ ਚੰਦਾ | 30 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੋਦ ਜਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ ।

# ਸੰਪਾਦਕੀ

ਬੋਲੀ ਜਾ ਸਕਣ ਵਾਲੀ ਭਾਸ਼ਾ ਦੀ ਉਤਪਤੀ ਹੋਣੀ ਮਨੁੱਖੀ ਜਾਤੀ ਦੇ ਵਿਕਾਸ ਉਹਨਾਂ ਮਹੱਤਵ ਪੂਰਨ ਨੁਕਤਿਆਂ ਵਿਚੋਂ ਇਕ ਸੀ ਜਿੰਨਾਂ ਨੇ ਇਸਨੂੰ ਬਾਕੀ ਜਾਨਵਰਾਂ ਨਾਲੋਂ ਵੱਖਰੇ ਵਿਕਾਸ ਦੇ ਰਾਹ ਤੇ ਤੁਰਦੇ ਜਾਣ ਵਿਚ ਸਹਾਇਤਾ ਕੀਤੀ । ਅਤੇ ਇਸ ਬੋਲਣਯੋਗ ਤੇ ਸੁਣਨਯੋਗ ਭਾਸ਼ਾ ਨੂੰ ਲਿਖਣਯੋਗ ਤੇ ਵੇਖਣਯੋਗ ਚਿੰਨਾਂ ਭਾਵ ਲਿਪੀ ਰਾਹੀਂ ਪ੍ਰਗਟ ਕਰ ਸਕਣ ਦੇ ਸਮਰੱਥ ਹੋਣ ਨੇ ਮਨੁੱਖੀ ਗਿਆਨ ਦੇ ਵਿਕਾਸ ਵਿਚ ਮਹੱਤਵਪੂਰਨ ਰੋਲ ਕੀਤਾ ਹੈ । ਪਹਿਲੇ ਸਮੇਂ ਵਿਚ ਲਿਖਤਾਂ ਨੂੰ ਵੱਡੀ ਗਿਣਤੀ ਵਿਚ ਪ੍ਰਕਾਸ਼ਿਤ ਕਰਨ ਦੇ ਕੋਈ ਸਾਧਨ ਨਾ ਹੋਣ ਸਦਕਾ ਇਹ ਗਿਆਨ ਕੇਵਲ ਗਿਣੇ ਚੁਣੇ ਲੋਕਾਂ ਤਕ ਹੀ ਸੀਮਤ ਰਹਿੰਦਾ ਸੀ । ਪਰ ਵਿਗਿਆਨ ਦੁਆਰਾ ਛਾਪੇਖਾਨੇ ਦੀ ਖੋਜ ਨੇ ਇਸਨੂੰ ਸਭ ਮਨੁੱਖਾਂ ਦੇ ਹੱਥਾਂ ਵਿਚ ਪਹੁੰਚ ਸਕਣ ਦੇ ਯੋਗ ਬਣਾਇਆ । ਸਿੱਟੇ ਵਜੋਂ ਕਿਤਾਬਾਂ ਲੋਕਾਂ ਦੇ ਵਿਚਾਰਾਂ ਨੂੰ ਪ੍ਰਭਾਵਿਤ ਕਰਨ ਦਾ ਇੱਕ ਵੱਡਾ ਸਾਧਨ ਬਣ ਗਈਆਂ । ਪਰ ਜੋ ਧਿਰਾਂ ਸਥਾਪਿਤ ਪ੍ਰਬੰਧ ਨੂੰ ਬਰਕਰਾਰ ਰੱਖਣਾ ਚਾਹੁੰਦੀਆਂ ਸਨ ਉਹਨਾਂ ਨੂੰ ਇਹਨਾਂ ਰਾਹੀਂ ਫੈਲ ਰਹੇ ਗਿਆਨ ਅਤੇ ਵਿਚਾਰਾਂ ਤੋਂ ਖਤਰਾ ਮਹਿਸੂਸ ਹੁੰਦਾ ਸੀ ਜਿਸ ਕਰਕੇ ਉਹਨਾਂ ਦੇ ਹਿਤਾਂ ਨੂੰ ਮੇਲ ਨਾ ਖਾਂਦੀਆਂ ਕਿਤਾਬਾਂ ਨੂੰ ਸਾੜਨ ਅਤੇ ਪਾਬੰਦੀਆਂ ਲਾਉਣ ਦਾ ਅਮਲ ਤੇਜ ਹੋਇਆ ।

ਧਰਮ ਇਹਨਾਂ ਪਾਬੰਦੀਆਂ ਵਿਚ ਸਭ ਤੋਂ ਅੱਗੇ ਰਿਹਾ, ਕਿਉਂਕਿ ਹੋਰ ਕਿਸੇ ਧਿਰ ਵਿਚ ਤਾਂ ਥੋੜੀ ਬਹੁਤ ਸਹਿਨਸ਼ੀਲਤਾ ਹੋ ਸਕਦੀ ਹੈ ਪਰ ਧਰਮ ਆਪਣੀਆਂ ਸਥਾਪਿਤ ਭਾਵਨਾਵਾਂ ਖਿਲਾਫ ਕੁਝ ਵੀ ਬਰਦਾਸ਼ਤ ਨਹੀਂ ਕਰਦਾ । ਇਸਾਈ ਚਰਚ ਦੁਆਰਾ ਹਾਬਸ, ਰੂਸੋ, ਜ਼ੋਲਾ, ਵਾਲਟੇਅਰ ਅਤੇ ਐਨਭੋਲੇ ਫਰਾਂਸ ਦੀਆਂ ਕਿਤਾਂਬਾਂ ਤੇ ਪਾਬੰਦੀ ਲਗਾਈ ਗਈ । ਭਾਰਤ ਵੀ ਧਰਮ ਤੇ ਕਿੰਤੂ ਕਰਦੀਆਂ ਕਿਤਾਬਾਂ ਤੇ ਪਾਬੰਦੀ ਲਗਾਉਣ ਵਿਚ ਮੋਹਰੀ ਰਿਹਾ ਹੈ । ਮਿਸਾਲ ਵਜੋਂ ਸਾਡੇ ਦੇਸ਼ ਵਿਚ ਔਬਰੀ ਮੈਨਨ ਦੀ Rama Retold, ਰਾਬਰਟ ਟੇਲਰ ਦੀ 'What religion has done to mankind, ਡੇਸਮੰਡ ਸਟੀਵਰਟ ਦੀ Ea'ly Islam ਵਰਗੀਆਂ ਕਿਤਾਬਾਂ ਤੇ ਪਾਬੰਦੀ ਲਾਈ ਗਈ । ਪਿਛਲੇ ਸਾਲ ਸੰਗਠਨ ਸ਼ਿਵ ਸੈਨਾ ਵਲੋਂ ਡਾਂ ਅੰਬੇਦਕਰ ਦੀ ਪੁਸਤਕ Riddles of Hinduism (ਹਿੰਦੂ ਧਰਮ ਦੀਆਂ ਅੜਾਉਣੀਆਂ) ਤੇ ਪਾਬੰਦੀ ਲਗਾਉਣ ਦੀ ਮੰਗ ਕੀਤੀ ਗਈ ।

ਅੱਜ ਇਹੀ ਵਾਵੇਲਾ ਬਹੁਤ ਭੈੜੇ ਰੂਪ ਵਿਚ ਰਸ਼ਦੀ ਦੇ ਖਿਲਾਫ ਉਠਿਆ ਹੋਇਆ ਹੈ । ਅਸੀਂ ਸਮਝਦੇ ਹਾਂ ਕਿ ਹਰ ਇਕ ਨੂੰ ਆਪਣੇ ਵਿਚਾਰ ਰੱਖਣ ਦਾ ਹੱਕ ਹੋਣਾ ਚਾਹੀਦਾ । ਵਿਚਾਰਾਂ ਦੀ ਲੜਾਈ ਵਿਚਾਰਾਂ ਦੇ ਨਾਲ ਹੀ ਲੜੀ ਜਾਣੀ ਚਾਹੀਦੀ ਹੈ । ਇਹ ਘਟਨਾ ਦਰਸਾਉਂਦੀ ਹੈ ਕਿ ਅਜੇ ਵੀ ਅਸੀਂ ਵਿਚਾਰਾਂ ਦੀ ਪੂਰੀ ਅਜਾਦੀ ਤੋਂ (ਖਾਸ ਕਰ ਧਰਮ ਦੇ ਖੇਤਰ ਵਿਚ) ਕਿੰਨੇ ਦੂਰ ਹਾਂ । ●

# ਸੱਪ : ਮਿੱਥਾਂ ਅਤੇ ਸਚਾਈ

ਡਾ: ਜੇ. ਐਸ. ਯਾਦਵ

ਮਿੱਥ ਇਕ ਅਜਿਹਾ ਕਿੱਸਾ ਜਾਂ ਕਹਾਣੀ ਹੁੰਦੀ ਹੈ ਜਿਸਦਾ ਕੋਈ ਇਤਿਹਾਸਕ ਜਾਂ ਵਿਗਿਆਨਕ ਅਧਾਰ ਨਾ ਹੋਵੇ । ਇਸ ਵਿਚ ਕਿਸੇ ਕੁਦਰਤੀ ਵਰਤਾਰੇ ਬਾਰੇ ਜਾਂ ਕਿਸੇ ਇਤਿਹਾਸਕ ਘਟਨਾ ਬਾਰੇ ਜਾਂ ਨਾਇਕਾਂ (Heroes) ਦੇ ਕੰਮਾਂ ਬਾਰੇ ਲੋਕਾਂ ਨੂੰ ਭਾਉਂਦਾ ਪ੍ਰਚਲਿਤ ਵਿਚਾਰ ਹੁੰਦਾ ਹੈ । ਜੋਸਫ ਕੈਂਪਬੈਲ ਅਨੁਸਾਰ 'ਮਿੱਥਾਂ ਜਨਤਕ ਸੁਪਨੇ ਹਨ । ਇਹ ਚੇਤਨ ਅਤੇ ਅਵਚੇਤਨ ਵਿਚਕਾਰ ਸੰਪਰਕ ਦੇ ਸਾਧਨ ਹਨ' ।

ਭਾਰਤੀ ਲੋਕਧਾਰਾ ਵਿਚ ਸੱਪਾਂ ਅਤੇ ਹੋਰ ਜਾਨਵਰਾਂ ਬਾਰੇ ਬਹੁਤ ਧਾਰੀਆਂ ਮਿੱਥਾਂ ਹਨ । ਸੱਪ ਬੁਨਿਆਦੀ ਤੌਰ ਤੇ ਮਨਮੋਹਕ ਜੰਤੂ ਹਨ ਜਿੰਨਾਂ ਦਾ ਸਾਰੇ ਸੰਸਾਰ ਦੇ ਵਖ ਵਖ ਲੋਕਾਂ ਦੀਆਂ ਧਾਰਮਿਕ ਜਿੰਦਗੀਆਂ ਅਤੇ ਅੰਧਵਿਸਵਾਸ਼ਾਂ ਵਿਚ ਵਿਸੇਸ਼ ਸਥਾਨ ਹੈ । ਭਾਰਤ ਵਿਚ ਸੱਪ, ਖਾਸ ਕਰਕੇ ਕੋਬਰਾ, ਕਲਾ ਅਤੇ ਲੋਕਧਾਰਾ ਨਾਲ ਬਹੁਤ ਨੇੜਿਓਂ ਜੁੜਿਆ ਹੋਇਆ ਹੈ ।

ਅਗਿਆਨਤਾ, ਡਰ ਪੈਦਾ ਕਰਦੀ ਹੈ ਅਤੇ ਇਸਦਾ ਸਿੱਟਾ ਅੰਧ ਵਿਸਵਾਸ਼ਾਂ ਵਿਚ ਨਿਕਲਦਾ ਹੈ । ਬਿਲਕੁਲ ਇਹੀ ਸੱਪਾਂ ਦੇ ਮਾਮਲੇ ਵਿਚ ਹੋਇਆ ਹੈ । ਭਾਰਤ ਵਿਚ ਕਿਸੇ ਵੀ ਹੋਰ ਵਿਸ਼ੇ ਨਾਲੋਂ ਸੱਪਾਂ ਬਾਰੇ ਅਸਲ ਗਿਆਨ ਨਾਲੋਂ ਘੜੀ ਗਈ 'ਜਾਣਕਾਰੀ' ਵਧੇਰੇ ਹੈ । ਸੱਪ ਕੱਟਣ ਦੇ ਕਰਾਮਾਤੀ ਇਲਾਜਾਂ ਬਾਰੇ, ਸੱਪਾਂ ਦੀਆਂ ਮਨਘੜਤ ਜਾਤੀਆਂ ਦੇ ਲੱਛਣਾਂ ਬਾਰੇ ਅਤੇ ਬਿਲਕੁਲ ਮਨਘੜਤ ਹੋਰ ਊਲ ਜਲੂਲ ਬਾਰੇ ਅਨੇਕਾਂ ਕਹਾਣੀਆਂ ਸੁਣਾਈਆਂ ਜਾਂਦੀਆਂ ਹਨ । ਸਪੇਰੇ, ਜੋ ਕਿ ਹੱਥ ਦੀ ਸਫਾਈ ਦੇ ਚੰਗੇ ਕਲਾਕਾਰ ਹੁੰਦੇ ਹਨ ਪਰ ਸੱਪਾਂ ਬਾਰੇ ਹੋਰਾਂ ਜਿੰਨੇ ਹੀ ਅਗਿਆਨੀ ਹੁੰਦੇ ਹਨ, ਉਹਨਾਂ ਵਲੋਂ ਆਪਣੀ ਨਾਟਕੀ ਕਲਾ ਨੂੰ ਵਧੇਰੇ ਅਸਰਦਾਇਕ ਬਣਾਉਣ ਲਈ ਚਲਾਈਆਂ ਗਈਆਂ ਡਰਾਉਣੀਆਂ ਕਹਾਣੀਆਂ ਰਾਹੀਂ ਡਰ ਅਤੇ ਵਹਿਮਾਂ ਵਿਚ ਬਹੁਤ ਹਿੱਸਾ ਪਾਇਆ ਗਿਆ ਹੈ ।

ਸੱਪ ਦਾ ਸਭ ਤੋਂ ਮਹੱਤਵ ਪੂਰਨ ਬਚਾਅ ਇਸਦੀ ਲੋਕਾਂ ਦੀ ਨਜਰ ਤੋਂ ਬਚ ਕੇ ਰਹਿ ਸਕਣ ਦੀ ਯੋਗਤਾ ਹੈ । ਜਿਥੇ ਕਾਫੀ ਗਿਣਤੀ ਵਿਚ ਸੱਪ ਰਹਿੰਦੇ ਹੋਣ ਉਥੇ ਵੀ ਇਹ ਕਦੇ ਕਦਾਈਂ ਹੀ ਨਜਰ ਆਉਂਦੇ ਹਨ । ਇਹੋ ਜਿਹਾ ਕੋਈ ਸੱਪ ਨਹੀਂ ਜੋ ਮਨੁੱਖਾਂ ਨੂੰ ਆਪਣਾ ਸ਼ਿਕਾਰ ਬਣਾਉਂਦਾ ਹੋਵੇ । ਹਰੇਕ ਸੱਪ, ਜੇ ਉਸਨੂੰ ਮੌਕਾ ਮਿਲੇ ਤਾਂ ਆਦਮੀ ਤੋਂ ਬਚ ਕੇ ਦੌੜਣ ਦੀ ਕੋਸਿਸ਼ ਕਰਦਾ ਹੈ । ਇਹ ਕਹਿਣਾ ਗਲਤ ਹੈ ਕਿ ਸੱਪ ਆਪਣੀ ਜੀਭ ਨਾਲ ਕੱਟਦਾ ਹੈ । ਜੀਭ ਸਵਾਦ, ਛੂਹ ਅਤੇ ਸੁੰਘਣ ਦਾ ਅੰਗ ਹੈ । ਇਸੇ ਕਰਕੇ ਇਹ ਆਪਣੀ ਜੀਭ ਨੂੰ ਲਗਾਤਾਰ ਬਾਹਰ ਕਢਦਾ ਰਹਿੰਦਾ ਹੈ । ਇਸ ਨਾਲ ਇਹ ਹਵਾ 'ਚੋਂ ਰਸਾਇਣਕ ਪਦਾਰਥ ਲੈਂਦਾ ਹੈ ਅਤੇ ਉਹਨਾਂ ਦੀ ਮੂੰਹ ਵਿਚ ਸਵਾਦ ਅਤੇ ਸੁਗੰਧੀ ਪਰਖੀ ਜਾਂਦੀ ਹੈ । ਇਸ ਢੰਗ ਨਾਲ (ਭਾਵ ਜੀਭ ਦੀ ਸਹਾਇਤਾ ਨਾਲ) ਸੱਪ ਆਪਣਾ ਸ਼ਿਕਾਰ ਲੱਭਣ, ਦੁਸ਼ਮਣਾਂ ਤੋਂ ਬਚਣ ਅਤੇ ਲਿੰਗੀ ਮੇਲ ਲਈ ਸਾਥੀ ਲੱਭਣ ਦੇ ਯੋਗ ਹੁੰਦੇ ਹਨ ।

ਇਹ ਬਹੁਤ ਆਮ ਵਿਸਵਾਸ਼ ਹੈ ਕਿ ਕੁਝ ਸੱਪਾਂ ਦੇ ਸਿਰ ਵਿਚ ਮਣਕਾ ਹੁੰਦਾ ਹੈ ਜੋ ਰੋਸ਼ਨੀ ਕਰਦਾ ਹੈ । ਸੱਪਾਂ ਦੇ ਮਸ਼ਹੂਰ ਵਿਗਿਆਨੀ ਡੇਵਿਡ ਮੂਰ ਨੇ ਭਾਰਤ ਦੇ ਹਰ ਕੋਨੇ ਵਿਚ ਇਸ 'ਮਣਕੇ' ਦੀ ਖੋਜ ਕੀਤੀ ਪਰ ਅਸਫ਼ਲ ਰਿਹਾ । ਇਸੇ ਤਰਾਂ ਸ਼ਿਕਾਗੋ ਯੂਨੀਵਰਸਿਟੀ ਦੀ ਡਾ: ਕਲਾਰਾ ਰੋਸੇਲੀਓ, ਜਿਸਨੇ ਆਪਣੀ ਸਾਰੀ ਜਿੰਦਗੀ ਦੱਖਣੀ ਅਫਰੀਕਾ, ਭਾਰਤ, ਘਾਨਾ, ਕਾਂਗੋ ਅਤੇ ਕੀਨੀਆ ਵਿਚ ਸੱਪਾਂ ਦੀਆਂ ਜਾਤੀਆਂ ਤੇ ਖੋਜ ਕੀਤੀ, ਦੇ ਵੀ ਇਹ 'ਮਣਕਾ' ਹੱਥ ਨਹੀਂ ਲੱਗਾ । ਫਿਰ ਵੀ ਆਕਸਫੋਰਡ ਯੂਨੀਵਰਸਿਟੀ ਦੇ ਡਾ: ਐਡਮੰਡ ਕਲਿਫ ਦਾ ਖਿਆਲ ਹੈ ਕਿ ਮਨੁੱਖ ਦੇ ਮੁਰਦੇ ਦੀ ਪਥਰੀ ਤਰਾਂ ਸੱਪ ਦੇ ਫਨ ਵਿਚ ਵੀ ਕੋਈ ਪੱਥਰ ਹੋ ਸਕਦਾ ਹੈ ਜਿਸਨੂੰ 'ਮਣਕਾ' ਮੰਨਿਆ ਜਾਂਦਾ ਹੋਵੇ । ਇਹ ਵੀ ਸੰਭਵ ਹੈ ਕਿ ਕੋਬਰਾ ਸੱਪ ਦੇ ਫਨ ਉਪਰ ਜੋ ਚਿੱਟਾ ਨਿਸ਼ਾਨ ਹੁੰਦਾ ਹੈ ਉਹ ਚਾਨਣੀ ਰਾਤ ਵਿਚ ਚਮਕਦੇ 'ਮਣਕੇ' ਦਾ ਭੁਲੇਖਾ ਖੜਾ

ਕਰਦਾ ਹੋਵੇ । ਖੈਰ ਇਸ ਅਖੌਤੀ ਮਣਕੇ ਬਾਰੇ ਮੰਨਿਆ ਜਾਂਦਾ ਹੈ ਕਿ ਇਸਦੀ ਛੋਹ ਨਾਲ ਲੋਹਾ ਵੀ ਸੋਨਾ ਬਣ ਜਾਂਦਾ ਹੈ । ਇਕ ਇਮਾਨਦਾਰ ਸਪੇਰੇ ਨਾਲ ਜਦ ਇਸ ਬਾਰੇ ਗੱਲ ਕੀਤੀ ਗਈ ਤਾਂ ਉਸ ਕਿਹਾ, "ਜੇ ਇਹ ਇਉਂ ਹੁੰਦਾ, ਤਾਂ ਅਸੀਂ ਸਪੇਰੇ ਹੋਣ ਦੀ ਬਜਾਏ ਰਾਜੇ ਹੁੰਦੇ" ।

ਇਹ ਵੀ ਵਿਸਵਾਸ਼ ਕੀਤਾ ਜਾਂਦਾ ਹੈ ਕਿ ਸੱਪ ਦੁੱਧ ਨੂੰ ਵਿਸੇਸ਼ ਤੌਰ ਤੇ ਪਸੰਦ ਕਰਦੇ ਹਨ । ਇਥੋਂ ਠੀਕ ਕਿਹਾ ਜਾਂਦਾ ਹੈ ਕਿ ਉਹ ਪਸੂਆਂ ਨੂੰ ਚੁੰਘ ਜਾਂਦੇ ਹਨ । ਇਸਦੇ ਵਿਚ ਕੋਈ ਸਚਾਈ ਨਹੀਂ । ਸੱਪ ਸ਼ਾਕਾਹਾਰੀ ਨਹੀਂ ਹੁੰਦੇ। ਉਹ ਚੂਸਣ ਦੇ ਕਾਬਲ ਨਹੀਂ ਹੁੰਦੇ ਅਤੇ ਕਿਸੇ ਗਾਂ ਦੇ ਥਣਾਂ ਨੂੰ ਆਪਣੇ ਮੁੜੇ ਹੋਏ ਦੰਦਾਂ ਨਾਲ ਫੜਣਾ ਉਹਨਾਂ ਲਈ ਅਸੰਭਵ ਹੈ । ਸੱਪ ਮਾੜਾ ਮੋਟਾ ਦੁੱਧ ਸਿੱਪ ਕਰ ਸਕਦਾ ਹੈ ਪਰ ਮੁਢਲੇ ਤੌਰ ਪਾਣੀ ਦੀ ਜਗ੍ਹਾ ਤੇ ਤਰਲ ਵਜੋਂ ਹੀ ।

ਸੱਪਾਂ ਬਾਰੇ ਕਿਹਾ ਜਾਂਦਾ ਹੈ ਕਿ ਇਹ ਸੰਗੀਤ ਦੇ ਬਹੁਤ ਸ਼ੁਕੀਨ ਹੁੰਦੇ ਹਨ ਅਤੇ ਇਸ ਲਈ ਇਸਦੀ ਤਰਜ ਤੇ ਡਾਂਨਸ ਕਰਦੇ ਹਨ । ਇਹ ਅਸੰਭਵ ਹੈ । ਉਹਨਾਂ ਦੇ ਕੋਈ ਬਾਹਰਲਾ ਕੰਨ ਅਤੇ ਕੰਨ ਪੜਦਾ ਨਹੀਂ ਹੁੰਦਾ ਅਤੇ ਇਸ ਲਈ ਸੁਣ ਨਹੀਂ ਸਕਦੇ। ਉਹ ਅਵਾਜ਼ ਦੀਆਂ ਲਹਿਰਾਂ ਨੂੰ ਧਰਤੀ ਤੋਂ ਹੀ ਆਪਣੀ ਸੰਵੇਦਨਸ਼ੀਲ ਛਾਤੀ ਰਾਹੀਂ ਹੀ ਗ੍ਰਹਿਨ ਕਰਦੇ ਹਨ । ਬੀਨ ਤੇ 'ਨੱਚ' ਰਿਹਾ ਸੱਪ ਅਸਲ ਵਿਚ ਆਪਣਾ ਸਾਧਾਰਣ ਬਚਾਓ ਕਰਨ ਦਾ ਢੰਗ ਹੀ ਵਰਤ ਰਿਹਾ ਹੁੰਦਾ ਹੈ ਅਤੇ ਇਸ ਵਿਚ ਕੁਝ ਵੀ ਵਿਸੇਸ਼ ਨਹੀਂ ਹੁੰਦਾ । ਜਦ ਸਪੇਰਾ ਆਪਣੀ ਬੀਨ ਅਤੇ ਹੱਥਾਂ ਨੂੰ ਇਧਰ ਉਧਰ ਹਿਲਾਉਂਦਾ ਹੈ ਤਾਂ ਸੱਪ ਉਹਨਾਂ ਤੋਂ ਬਚ ਕੇ ਹਮਲਾ ਕਰਨ ਦੀ ਸਥਿਤੀ ਵਿਚ ਹੋਣ ਲਈ ਆਪਣੇ ਸਰੀਰ ਨੂੰ ਇਧਰ ਉਧਰ ਕਰਦਾ ਹੈ । (ਜੇ ਬੀਨ ਸੱਪ ਦੇ ਸਾਹਮਣੇ ਕਰਕੇ ਹਿਲਾਈ ਨਾ ਜਾਵੇ ਤਾਂ ਇਹ ਅਖੌਤੀ ਡਾਂਨਸ ਨਹੀਂ ਹੋਵੇਗਾ । ਜਾਂ ਬੀਨ ਨੂੰ ਬਿਨਾਂ ਵਜਾਏ ਉਸਦੇ ਅੱਗੇ ਹਿਲਾਇਆ ਜਾਵੇ ਤਾਂ ਵੀ ਸੱਪ ਮੇਲ੍ਹੇਗਾ ।)

ਅਜਿਹੀਆਂ ਕਹਾਣੀਆਂ ਆਮ ਸੁਨਣ ਨੂੰ ਮਿਲਦੀਆਂ ਹਨ ਕਿ ਸੱਪਣੀ ਆਪਣੇ ਸਾਥੀ ਸੱਪ ਨੂੰ ਮਾਰਨ ਵਾਲੇ ਦਾ ਪਿੱਛਾ ਕਰਦੀ ਹੈ ਅਤੇ ਬਦਲਾ ਲੈਂਦੀ ਹੈ । ਇਹ ਕਿਹਾ ਜਾਂਦਾ ਹੈ ਕਿ ਮਰੇ ਹੋਏ ਸਪ ਦੀਆਂ ਅੱਖਾਂ ਵਿਚ ਮਾਰਨ ਵਾਲੇ ਦਾ ਪ੍ਰਤੀਬਿੰਬ ਹੁੰਦਾ ਹੈ ਜਿਸ ਤੋਂ ਸੱਪਣੀ ਉਸਦੀ ਪਛਾਣ ਕਰਦੀ ਹੈ । ਇਹ ਨਿਰੋਲ ਬਕਵਾਸ ਹੈ । ਇਸ ਕਹਾਣੀ ਦੇ ਸ਼ੁਰੂ ਹੋਣ ਦਾ ਕਾਰਣ ਇਸ ਵਿਚ ਹੋ ਸਕਦਾ ਹੈ ਕਿ ਸੱਪ ਦੇ ਪਲਕਾਂ ਨਹੀਂ ਹੁੰਦੀਆਂ ਅਤੇ ਉਹ ਟਿਕਟਿਕੀ ਲਗਾ ਕੇ ਵੇਖਦਾ ਹੈ । ਇਸ ਤੋਂ ਬਿਨਾਂ ਜਦ ਸੱਪ ਮਾਰਿਆ ਜਾਂਦਾ ਹੈ ਤਾਂ ਉਸ ਵਿਚੋਂ ਲਿੰਗੀ ਖਿੱਚ ਨਾਲ ਸਬੰਧਿਤ ਪਦਾਰਥ (Sex-attractant) ਗੁਦਾ ਰਾਹੀਂ ਬਾਹਰ ਨਿਕਲ ਜਾਂਦਾ ਹੈ । ਜੇ ਉਸ ਸਮੇਂ ਕੋਈ ਹੋਰ ਸੱਪ ਨੇੜੇ ਹੋਵੇ ਤਾਂ ਉਹ ਇਸਦੀ ਸੁਗੰਧ ਨੂੰ ਮਹਿਸੂਸ ਕਰਕੇ ਬਾਹਰ ਆ ਸਕਦਾ ਹੈ । (ਬਾਕੀ ਸਭ ਕਹਾਣੀਆਂ ਹੀ ਘੜੀਆਂ ਗਈਆਂ ਹਨ) ।

ਇਹ ਵੀ ਗਲਤ ਹੈ ਕਿ ਪੁਰੇ ਦੀਆਂ ਹਵਾਵਾਂ ਨਾਲ ਉਦੋਂ ਹੀ ਮਾਰੇ ਗਏ ਸੱਪ ਜਿੰਦਾ ਹੋ ਜਾਂਦੇ ਹਨ । ਅਸਲ ਵਿਚ ਵਰਖਾ ਰੁੱਤ ਵਿਚ ਸਾਰੇ ਸੱਪ ਹੀ ਵਧੇਰੇ ਸਰਗਰਮ ਹੋ ਜਾਂਦੇ ਹਨ ।

ਇਹ ਵੀ ਸਹੀ ਨਹੀਂ ਕਿ ਕੁਝ ਖਤਰਨਾਕ ਸੱਪਾਂ ਦੇ ਬੁਢਾਪੇ ਵਿਚ ਵਾਲ ਅਤੇ ਪਰ ਉਗ ਆਉਂਦੇ ਹਨ ਅਤੇ ਉਹ ਸੰਦਲ ਦੇ ਦਰਖਤਾਂ ਵਲ ਉਡ ਜਾਂਦੇ ਹਨ ਅਤੇ ਉਹਨਾਂ ਦੇ ਤਨਿਆਂ ਦੁਆਲੇ ਕੁੰਡਲੀ ਮਾਰ ਲੈਂਦੇ ਹਨ । ਸੱਪ ਦੀ ਬਾਹਰਲੀ ਤਹਿ ਤੇ ਸਕੇਲਾ ਹੁੰਦੀਆਂ ਹਨ ਅਤੇ ਇਹ ਵਿਸਵਾਸ਼ ਕਿ ਬੁੱਢੇ ਸੱਪਾਂ ਦੇ ਚਿੱਟੇ ਵਾਲ ਹੁੰਦੇ ਹਨ ਬਿਲਕੁਲ ਹਾਸੋਹੀਣਾ ਹੈ । ਇਹ ਜਾਂ ਤਾਂ ਸਪੇਰੇ ਦੀ ਜਾਅਲਸਾਜੀ ਹੁੰਦੀ ਹੈ ਜਾਂ ਸੱਪ ਨੇ ਕੁੰਜ ਲਾਹੁਣੀ ਸ਼ੁਰੂ ਕੀਤੀ ਹੋਈ ਹੋ ਸਕਦੀ ਹੈ । ਲਹਿ ਰਹੀ ਕੁੰਜ ਖਾਸੀ ਅਜੀਬ ਲਗਦੀ ਹੈ ਤੇ ਉਸਤੋਂ ਕੋਈ ਅਜਿਹਾ ਭੁਲੇਖਾ ਖੜਾ ਕੀਤਾ ਜਾ ਸਕਦਾ ਹੈ । ਕੋਈ ਵੀ ਸੱਪ ਉਡ ਨਹੀਂ ਸਕਦਾ ਪਰ ਮੱਧ ਪ੍ਰਦੇਸ਼ ਅਤੇ ਉੜੀਸਾ ਤੇ ਦੱਖਣੀ ਭਾਰਤ ਵਿਚ ਮਿਲਦਾ ਦਰਖਤਾਂ ਤੇ ਰਹਿਣ ਵਾਲਾ ਇਕ ਸੱਪ (Chryscpepla) ਕੁਝ ਦੂਰੀ ਤਕ ਹਵਾ ਵਿਚ ਗਲਾਈਡ ਜਰੂਰ ਕਰ ਸਕਦਾ ਹੈ ।

ਸੱਪ ਬਿਮਾਰੀਆਂ ਤੋਂ ਰਹਿਤ ਸਾਫ ਸੁਥਰੇ ਜਾਨਵਰ ਹੁੰਦੇ ਹਨ ਅਤੇ ਇਹ ਗਲਤ ਹੈ ਕਿ ਅਜਗਰ (Sand boa) ਦੇ ਮੂੰਹ ਲਾ ਜਾਣ ਨਾਲ ਕੋਹੜ ਹੋ ਜਾਂਦਾ ਹੈ । ਇਹ ਧਾਰਨਾ ਇਥੋਂ ਨਿਕਲੀ ਹੋ ਸਕਦੀ ਹੈ ਕਿ ਇਸ ਸੱਪ ਦੇ ਸਰੀਰ ਉਪਰਲਾ ਪੈਟਰਨ ਕੋਹੜ ਦੇ ਸ਼ਿਕਾਰ ਆਦਮੀ ਦੀ ਚਮੜੀ ਨਾਲ ਮਿਲਦਾ ਜੁਲਦਾ ਹੈ ।



(ਬਾਕੀ ਸਫ਼ਾ 7 ਤੇ)

ਇੱਕ ਮੁਲਾਂਕਣੀ ਟਿੱਪਣੀ

# ਤਰਕਸ਼ੀਲ ਸੁਸਾਇਟੀ ਅਤੇ ਸਾਹਿਤ

–ਰਾਜਿੰਦਰ ਪਾਲ ਸਿੰਘ

ਸਾਹਿਤ ਅਤੇ ਸਮਾਜ ਇਕ ਦੂਜੇ ਨੂੰ ਨਿਰੰਤਰ ਪ੍ਰਭਾਵਤ ਕਰਦੇ ਰਹਿੰਦੇ ਹਨ । ਸਮਾਜ ਵਿਚ ਚਲ ਰਹੀਆਂ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਲਹਿਰਾਂ ਸਾਹਿਤ ਨੂੰ ਪ੍ਰਭਾਵਤ ਕਰਦੀਆਂ ਹਨ, ਦੂਜੇ ਪਾਸੇ ਸਾਹਿਤ ਇਨ੍ਹਾਂ ਲਹਿਰਾਂ ਨੂੰ ਪ੍ਰਗਟਾ ਦਿੰਦਾ ਹੋਇਆ ਕਿਸੇ ਹੱਦ ਤੱਕ ਪ੍ਰਭਾਵਤ ਕਰਦਾ ਹੈ । ਸਿਰਜਨ ਪ੍ਰਕ੍ਰਿਆ ਮਨੁੱਖੀ ਮਨ ਦੀ ਜਟਿਲ ਪ੍ਰਕ੍ਰਿਆ ਹੋਣ ਕਰਕੇ ਸਾਹਿਤ ਅਤੇ ਸਮਾਜ ਦਾ ਰਿਸ਼ਤਾ ਵੀ ਅਤਿ ਗੁੰਝਲਦਾਰ ਹੈ । ਸਮਾਜ, ਸਮਾਜ ਵਿਚ ਚਲਦੀਆਂ ਲਹਿਰਾਂ, ਲਹਿਰਾਂ ਪਿਛੇ ਕੰਮ ਕਰਦੀ ਵਿਚਾਰਧਾਰਾ ਅਤੇ ਇਸ ਸਭ ਕੁਝ ਦੇ ਸਾਹਿਤ ਵਿਚ ਪ੍ਰਗਟਾ ਨੂੰ ਸਮਝਣਾ ਸਰਲ ਕਾਰਜ ਨਹੀਂ ਹੈ, ਇਸ ਮਸਲੇ ਦੀ ਤਹਿ ਵਿਚ ਜਾਣ ਤੇ ਕੇਵਲ ਗੁੰਝਲਦਾਰ ਤਾਣੇ ਪੇਟੇ ਦਾ ਅਹਿਸਾਸ ਹੀ ਹੁੰਦਾ ਹੈ । ਪਰ ਇਸਦਾ ਇਹ ਅਰਥ ਨਹੀਂ ਕਿ ਮਸਲੇ ਨੂੰ ਸਮਝਿਆ ਹੀ ਨਾ ਜਾਵੇ ਸਗੋਂ ਸਾਡੀ ਸਮਝ ਅਨੁਸਾਰ ਤਾਂ ਸਾਰੇ ਕੁਦਰਤੀ ਅਤੇ ਸਮਾਜਿਕ ਵਸਤ ਵਰਤਾਰੇ ਸਮਝਣਯੋਗ ਹਨ ਅਤੇ ਮਨੁੱਖ ਨੂੰ ਸਮਝਣ ਦੀ ਕੋਸ਼ਿਸ ਕਰਨੀ ਚਾਹੀਦੀ ਹੈ ।

ਹੱਥਲੀ ਸੰਖੇਪ ਟਿੱਪਣੀ ਵਿਚ ਅਸੀਂ ਤਰਕਸ਼ੀਲ ਸੁਸਾਇਟੀ ਦੇ ਪੰਜਾਬੀ ਸਾਹਿਤ ਉਤੇ ਅਸਰ ਨੂੰ ਵੇਖਣਾ ਹੈ । ਭਾਵੇਂ ਇਸ ਲਹਿਰ ਦੀ ਉਮਰ ਵੀ ਬਹੁਤ ਛੋਟੀ ਹੈ । ਕਿਸੇ ਲਹਿਰ ਦੇ ਪੈਦਾ ਹੋਣ ਤੇ ਉਸਦੀ ਸਾਹਿਤ 'ਚ ਅਭਿਵਿਅਕਤੀ ਹੋਣ ਵਿਚ ਕਾਫੀ ਚਿਰ ਲੱਗਦਾ ਹੈ ਅਤੇ ਉਸ ਪ੍ਰਭਾਵ ਨੂੰ ਪਛਾਣਿਆਂ ਤਾਂ ਹੋਰ ਵੀ ਦੇਰ ਨਾਲ ਜਾਂਦਾ ਹੈ । ਫਿਰ ਵੀ ਇਕ ਮੁਲਾਂਕਣੀ ਟਿੱਪਣੀ ਦੀ ਲੋੜ ਹੋਣ ਕਰਕੇ ਇਹ ਟਿੱਪਣੀ ਪੇਸ਼ ਕੀਤੀ ਜਾ ਰਹੀ ਹੈ ।

ਤਰਕਸ਼ੀਲ ਸੁਸਾਇਟੀ ਦੇ ਪੰਜਾਬੀ ਸਾਹਿਤ ਤੇ ਅਸਰ ਨੂੰ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ । ਪਹਿਲਾ ਉਹ ਪ੍ਰਭਾਵ ਹੈ, ਜਿਸਨੂੰ ਪਛਾਣਿਆ ਤਾਂ ਜਾ ਸਕਦਾ ਹੈ, ਪਰ ਤੱਥਾਂ ਤੇ ਅਧਾਰਿਤ ਸਿੱਧ ਨਹੀਂ ਕੀਤਾ ਜਾ ਸਕਦਾ । ਰੈਸ਼ਨਲਿਸਟ ਸੁਸਾਇਟੀ ਕੋਈ ਖਲਾਅ ਵਿਚੋਂ ਨਹੀਂ ਪੈਦਾ ਹੋਈ ਸਗੋਂ ਇਸਦੀ ਨੀਂਹ ਮਾਰਕਸਵਾਦੀ ਦਰਸ਼ਕ ਨੂੰ ਪ੍ਰਨਾਈਆਂ ਕਮਿਊਨਿਸਟ ਪਾਰਟੀਆਂ ਦੇ ਪੈਦਾ ਕੀਤੇ ਖੱਬੇ ਪੱਖੀ ਵਿਚਾਰਾਂ ਦੀ ਨੀਂਹ ਤੇ ਹੀ ਉਸਰੀ ਹੋਈ ਹੈ । ਕਮਿਊਨਿਸਟ ਪਾਰਟੀਆਂ ਚੇਤੰਨ ਤੌਰ ਤੇ ਪਦਾਰਥਵਾਦੀ ਫਲਸਫੇ ਨੂੰ ਪ੍ਰਚਾਰਦੀਆਂ ਹਨ, ਜਦੋਂ ਕਿ ਸਮਾਜ ਵਿਚ ਪੈਦਾਵਾਰੀ ਸਾਧਨਾਂ ਦੇ ਵਿਕਾਸ ਨਾਲ ਵੀ ਪਦਾਰਥਵਾਦੀ ਵਿਚਾਰ ਆਪਣੇ ਆਪ ਪੈਦਾ ਹੁੰਦੇ ਰਹਿੰਦੇ ਹਨ । ਚੀਜ਼ਾਂ, ਵਸਤਾਂ, ਵਰਤਾਰਿਆਂ ਨੂੰ ਪਦਾਰਥਵਾਦੀ ਢੰਗ ਨਾਲ ਸਮਝਣਾ, ਕੋਈ ਇਕ ਦਿਨ ਅਚਾਨਕ ਹੀ ਸ਼ੁਰੂ ਹੁੰਦਾ ਸਗੋਂ ਹੌਲੀ ਹੌਲੀ ਪੈਦਾ ਹੁੰਦਾ ਹੈ । ਇਸੇ ਪ੍ਰਕਾਰ ਇਸ ਦਾ ਸਾਹਿਤ ਵਿਚ ਪ੍ਰਗਟਾ ਅਚਾਨਕ ਹੀ ਨਹੀਂ ਸਗੋਂ ਸਹਿਜ ਹੁੰਦਾ ਹੈ । ਇਸ ਪ੍ਰਕਾਰ ਦੇ ਪ੍ਰਭਾਵ ਅਧੀਨ ਉਹ ਲੇਖਕ ਵੀ ਆ ਜਾਂਦੇ ਹਨ, ਜਿਹੜੇ ਚੇਤੰਨ ਤੌਰ ਤੇ ਭਾਵੇਂ ਪਦਾਰਥਵਾਦੀ ਹੋਣ ਦਾ ਦਾਅਵਾ ਨਾ ਵੀ ਕਰਨ ਪਰ ਇਸਦੇ ਪ੍ਰਭਾਵ ਅਧੀਨ ਆ ਜਾਂਦੇ ਹਨ । ਉਨ੍ਹਾਂ ਦੀਆਂ ਲਿਖਤਾਂ ਵਿਚ ਪਦਾਰਥਵਾਦੀ ਦ੍ਰਿਸ਼ਟੀਕੋਣ ਹੁੰਦਾ ਹੈ । ਇਸ ਵੰਨਗੀ ਦੀ ਕੋਈ ਉਦਾਹਰਣ ਨਹੀਂ ਦਿੱਤੀ ਜਾ ਸਕਦੀ ਕਿਉਂਕਿ ਪੰਜਾਬੀ ਦਾ ਸਾਰਾ ਪ੍ਰਗਤੀਸ਼ੀਲ ਸਾਹਿਤ ਵੀ ਇਸੇ ਵੰਨਗੀ ਵਿਚ ਆਉਂਦਾ ਹੈ । ਇਸ ਪ੍ਰਕਾਰ ਦੇ ਪਏ ਪ੍ਰਭਾਵ ਵਿਚ ਰੈਸ਼ਨਲਿਸਟ ਸੁਸਾਇਟੀ ਦਾ ਯੋਗਦਾਨ ਨਿਗੂਣਾ ਹੈ ਕਿਉਂਕਿ ਇਹ ਵਿਚਾਰ ਪਹਿਲਾਂ ਵੀ ਹੋਰ ਢੰਗਾਂ ਨਾਲ ਆਪਣਾ ਪ੍ਰਭਾਵ ਪਾ ਰਹੇ ਸਨ । ਇਸ ਪ੍ਰਕਾਰ ਦੇ ਪ੍ਰਭਾਵ ਨੂੰ ਸਹੀ ਰੂਪ ਵਿਚ ਮਾਪਣਾ ਅਸੰਭਵ ਹੈ । ਸਿਰਫ ਇੰਨਾ ਕਿਹਾ ਜਾ ਸਕਦਾ ਹੈ ਕਿ ਤਰਕਸ਼ੀਲ ਸੁਸਾਇਟੀ ਨੇ ਵੀ ਪੰਜਾਬੀ ਸਾਹਿਤ ਦੀ ਵਿਚਾਰਧਾਰਾ ਨੂੰ ਪ੍ਰਭਾਵਤ ਕਰਨ ਦਾ ਯਤਨ ਕੀਤਾ ਹੈ ।

ਦੂਜੀ ਕਿਸਮ ਦਾ ਪ੍ਰਭਾਵ ਤਰਕਸ਼ੀਲ ਸੁਸਾਇਟੀ ਦੇ ਹੋਂਦ ਵਿਚ ਆਉਣ ਤੋਂ ਬਾਦ ਦਾ ਹੈ । ਇਸ ਪ੍ਰਭਾਵ ਨੂੰ ਪਛਾਨਣ ਲਈ ਅਸੀਂ ਸਾਹਿਤ-ਰੂਪ ਅਧਾਰਿਤ ਅਧਿਐਨ ਕਰੀਏ ਤਾਂ ਠੀਕ ਰਹੇਗਾ । ਨਾਟਕ ਦੇ ਖੇਤਰ ਵਿਚ ਰੈਸ਼ਨਲਿਸਟ ਸੁਸਾਇਟੀ ਦੀ ਅਨੁਵਾਦਿਤ ਅਤੇ ਪ੍ਰਕਾਸ਼ਿਤ ਕਿਤਾਬ 'ਦੇਵ ਪੁਰਸ਼ ਹਾਰ ਗਏ' ਤੇ ਅਧਾਰਿਤ ਇਸੇ ਨਾਮ ਦਾ

ਗੁਰਸਰਨ ਸਿੰਘ ਰਚਿਤ ਨਾਟਕ ਪ੍ਰਮੁਖ ਹੈ। ਇਹ ਨਾਟਕ ਸਿੱਧੇ ਤੌਰ ਤੇ ਦਿਲਚਸਪ ਢੰਗ ਨਾਲ ਸੁਸਾਇਟੀ ਦੀ ਸਗਲ ਨੂੰ ਪ੍ਰਚਾਰਦਾ ਸੀ। ਇਹ ਨਾਟਕ ਸ਼ਾਇਦ ਪੰਜਾਬ ਦਾ ਸਭ ਤੋਂ ਵੱਧ ਖੇਡਿਆ ਜਾਣ ਵਾਲਾ ਨਾਟਕ ਹੋਵੇ। ਇਸ ਦੀ ਸਕਰਿਪਟ ਛਪਣੀ ਚਾਹੀਦੀ ਹੈ ਤਾਂ ਜੋ ਹੋਰ ਡਰਾਮਾ ਮੰਡਲੀਆਂ ਇਸ ਨੂੰ ਖੇਡ ਸਕਣ। ਸੁਸਾਇਟੀ ਤੋਂ ਹੀ ਪ੍ਰਭਾਵਤ ਹੋਕੇ ਪਟਿਆਲੇ ਦੇ 'ਇਕਬਾਲ ਰਾਜਣ' ਨੇ 'ਰੋਸ਼ਨੀ' ਨਾਂ ਦਾ ਨਾਟਕ ਲਿਖਿਆ ਤੇ ਖੇਡਿਆ। ਇਹ ਨਾਟਕ ਹੋਰ ਕਿਸੇ ਨੇ ਨਹੀਂ ਖੇਡਿਆ ਅਤੇ ਛਪਿਆ ਵੀ ਨਹੀਂ ਹੈ। ਤਰਕਸ਼ੀਲ ਸੁਸਾਇਟੀ ਦੇ ਪਹਿਲੀ ਕਿਸਮ ਦੇ ਪ੍ਰਭਾਵ ਨੂੰ ਮਨੋਵਿਗਿਆਨ ਵਿਸ਼ਿਆਂ ਵਾਲੇ ਨਾਟਕਾਂ ਲਈ ਆਪਣਾ ਯੋਗਦਾਨ ਪਾਉਣਾ ਹੈ। ਇਹ ਪ੍ਰਭਾਵ ਸਹਿਜ ਹੋਵੇਗਾ, ਇਸ ਸੰਬੰਧੀ ਤਰਕਸ਼ੀਲ ਸੁਸਾਇਟੀ ਦੇ ਕੁਝ ਕਰਨ ਗੋਚਰਾ ਨਹੀਂ ਹੈ। ਪਰ ਸਮਾਜ ਨੂੰ ਪ੍ਰਭਾਵਤ ਕਰਨ ਲਈ ਰੈਸ਼ਨਲਿਸਟ ਸੁਸਾਇਟੀ ਦੀ ਸਮਝ ਪ੍ਰਚਾਰਦੇ ਹੋਰ ਨਾਟਕ ਲਿਖੇ ਅਤੇ ਖੇਡੇ ਜਾਣ ਦੀ ਜ਼ਰੂਰਤ ਹੈ। ਮੇਰੀ ਧਾਰਨਾ ਹੈ ਕਿ ਰੈਸ਼ਨਲਿਸਟ ਸੁਸਾਇਟੀ ਦੇ ਸਹਿਜ ਪ੍ਰਭਾਵ ਨਾਲ ਬਰੀਕ ਮਨੋਵਿਸ਼ਲੇਸ਼ਣ ਕਰਦੇ ਕਲਾਤਮਿਕ ਨਾਟਕਾਂ ਦੀ ਪੈਦਾ ਹੋਣ ਦੀ ਸੰਭਾਵਨਾਵਾਂ ਹਨ। ਪਰ ਰੈਸ਼ਨਲਿਸਟ ਸੁਸਾਇਟੀ ਵਲੋਂ ਲੋਕਾਂ ਤੱਕ ਆਪਣੀ ਗੱਲ ਲੈ ਜਾਣ ਲਈ ਪ੍ਰਚਾਰਕ ਡਰਾਮਾ ਮੰਡਲੀਆਂ ਦੀ ਸਖਤ ਲੋੜ ਹੈ।

ਪੰਜਾਬੀ ਦੇ ਗਲਪ ਸਾਹਿਤ 'ਚ ਰਾਮ ਸਰੂਪ ਅਣਖੀ ਦੇ ਨਾਵਲ 'ਕੋਠੇ ਖੜਕ ਸਿੰਘ' ਜਿਸਨੂੰ ਐਤਕੀਂ ਸਾਹਿਤ ਅਕਾਦਮੀ ਦਾ ਇਨਾਮ ਵੀ ਮਿਲਿਆ ਹੈ, ਦੇ ਅਖੀਰਲੇ ਕਾਂਡਾਂ ਵਿਚ ਮਾਲਵੇ ਦੇ ਪਿੰਡਾਂ ਤੇ ਤਰਕਸ਼ੀਲ ਸੁਸਾਇਟੀ ਦੇ ਪੈ ਰਹੇ ਹਾਂ-ਪੱਖੀ ਪ੍ਰਭਾਵਾਂ ਨੂੰ ਯਥਾਰਥਵਾਦੀ ਢੰਗ ਨਾਲ ਚਿਤਰਿਆ ਹੈ। ਇਸੇ ਪ੍ਰਕਾਰ ਪੰਜਾਬੀ ਟ੍ਰਿਬਿਊਨ ਵਿਚ ਪਿਛੇ ਜਿਹੇ ਲੜੀ-ਵਾਰ ਛਪਣ ਵਾਲਾ ਨਾਵਲ 'ਕੇਸਰੀ ਦਾਲ' ਦਾ ਲੇਖਕ ਗੁਰਦੇਵ ਰੁਪਾਣਾ ਸਿੱਧੇ ਤੌਰ ਤੇ ਤਰਕਸ਼ੀਲ ਸੁਸਾਇਟੀ ਤੋਂ ਪ੍ਰਭਾਵਤ ਜਾਪਦਾ ਹੈ। ਨਾਵਲ ਵਿਚਲੇ ਬਾਬੇ ਦੀ ਤਰਕਸ਼ੀਲ ਸੁਸਾਇਟੀ ਜਿਸਦਾ ਨਾਵਲੀ ਨਾਂ 'ਨਵਾਂ ਸਮਾਜ ਜਥੇਬੰਦੀ' ਸੀ ਦੇ ਵਰਕਰ ਪਰਖ ਕਰਨ ਵੀ ਜਾਂਦੇ ਹਨ। ਪੰਜਾਬੀ ਦੇ ਸਭ ਤੋਂ ਵਧ ਵਿਕਣ ਵਾਲੇ ਨਾਵਲਕਾਰ ਬੂਟਾ ਸਿੰਘ ਸ਼ਾਦ ਦਾ ਤਾਜ਼ਾ ਨਾਵਲ 'ਧਰਤੀ ਧੱਕ ਸਿੰਘ' ਦਾ ਵਿਸ਼ਾ ਵੀ ਤਰਕਸ਼ੀਲ ਸੁਸਾਇਟੀ ਦੀ ਕਿਤਾਬ ਪੜ੍ਹ ਕੇ ਸੁਝਿਆ ਲਗਦਾ ਹੈ। ਨਾਵਲਕਾਰ ਨੇ ਉਸ ਪਾਤਰ ਦੇ ਅੰਤਰ ਮਨ ਤੇ ਝਾਤ ਪੁਆਈ ਹੈ, ਜਿਸਨੂੰ ਲੋਕ ਭੂਤ ਸਮਝਦੇ ਸਨ। ਪਰ ਪੰਜਾਬੀ ਨਿੱਕੀ ਕਹਾਣੀ ਦੇ ਖੇਤਰ ਵਿਚ ਕੋਈ ਲਿਖਣਯੋਗ ਪ੍ਰਭਾਵ ਨਹੀਂ ਦ੍ਰਿਸ਼ਟੀ ਗੋਚਰ ਹੋਇਆ। ਮਿੰਨੀ ਕਹਾਣੀਆਂ ਵਿਚ ਸ਼ਿਆਮ ਸੁੰਦਰ ਦੀਪਤੀ ਦੀਆਂ ਕੁਝ ਕਹਾਣੀਆਂ ਸਿੱਧੇ ਤੌਰ ਤੇ ਤਰਕਸ਼ੀਲ ਸੁਸਾਇਟੀ ਦੀ ਸਮਝ ਨੂੰ ਪ੍ਰਗਟਾਉਂਦੀਆਂ ਹਨ।

ਕਵਿਤਾ ਦੇ ਖੇਤਰ ਵਿਚ ਢੇਰ ਸਾਰੀ ਕਵਿਤਾ (ਗੀਤ, ਗਜ਼ਲ, ਖੁਲ੍ਹੀ ਕਵਿਤਾ ਆਦਿ) ਸੁਸਾਇਟੀ ਦੇ ਪ੍ਰਭਾਵ ਅਧੀਨ ਰਚੀ ਗਈ ਹੈ। ਰੈਸ਼ਨਲਿਸਟ ਸੁਸਾਇਟੀ ਨੇ ਇਕ ਕਾਵਿ ਸੰਗ੍ਰਹਿ 'ਚੇਤੰਨ ਕਲਮਾਂ' ਵੀ ਪ੍ਰਕਾਸ਼ਤ ਕੀਤਾ ਸੀ। ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬੀ ਕਵਿਤਾ ਜਿਸ ਪੱਧਰ ਤੇ ਪਹੁੰਚ ਚੁੱਕੀ ਹੈ, ਉਸ ਦੇ ਮੁਕਾਬਲੇ ਤੇ ਸਿੱਧੇ ਤੌਰ ਤੇ ਪ੍ਰਭਾਵਤ ਕਵਿਤਾ ਉਨੀ ਜਾਨਦਾਰ ਨਹੀਂ ਹੈ, ਸਗੋਂ ਕਵਿਤਾ ਮਹਿਜ਼ ਤੁਕਬੰਦੀ ਜਾਂ ਰੱਬ ਨੂੰ ਕੱਢੀਆਂ ਗਾਲ੍ਹਾਂ ਹੀ ਹਨ। ਰੈਸ਼ਨਲਿਸਟ ਸੁਸਾਇਟੀ ਤੋਂ ਪ੍ਰਭਾਵਿਤ ਕਵਿਤਾ ਦੇ ਢੇਰ ਵਿਚ ਕੁਲ ਚੰਗੀਆਂ ਕਵਿਤਾਵਾਂ ਵੀ ਹਨ। ਪ੍ਰਚਾਰ ਦੇ ਨੁਕਤੇ ਤੋਂ ਗੀਤ ਕਾਫੀ ਕਾਮਯਾਬ ਹਨ। ਸਭ ਤੋਂ ਅਖੀਰ ਵਿਚ ਵਾਰੀ ਵਾਰਤਕ ਦੀ ਆਉਂਦੀ ਹੈ। ਸਾਹਿਤ-ਆਲੋਚਕਾਂ ਦਾ ਮੱਤ ਹੈ ਕਿ ਵਾਰਤਕ ਵਿਗਿਆਨਕ ਯੁੱਗ ਦੀ ਪੈਦਾਵਾਰ ਹੈ। ਪੰਜਾਬੀ ਵਿਚ ਵਿਗਿਆਨਕ ਵਾਰਤਕ ਬਹੁਤ ਘੱਟ ਲਿਖੀ ਗਈ ਹੈ। ਇਸ ਸੰਬੰਧੀ ਰੈਸ਼ਨਲਿਸਟ ਸੁਸਾਇਟੀ ਵੱਲੋਂ ਕੱਢੇ ਜਾਂਦੇ ਮੈਗਜ਼ੀਨ 'ਵਿਗਿਆਨਕ ਵਿਚਾਰ' ਦਾਂ ਖਾਸ ਮਹੱਤਵ ਹੈ, ਉਸਨੇ ਰੋਚਿਕ ਵਿਗਿਆਨਕ ਵਾਰਤਕ ਦਾ ਆਰੰਭ ਕੀਤਾ ਹੈ। ਮੈਗਜ਼ੀਨ ਦੇ ਸੰਪਾਦਕ ਰਾਜਪਾਲ ਸਿੰਘ ਦੀ ਲੇਖਣੀ ਵਿਚ ਉਹ ਸਾਰੇ ਗੁਣ ਹਨ, ਜਿਹੜੇ ਇਕ ਵਿਗਿਆਨਕ ਵਾਰਤਕ ਲਈ ਜਰੂਰੀ ਹੁੰਦੇ ਹਨ। ਅਸਿੱਧੇ ਪ੍ਰਭਾਵ ਅਧੀਨ ਅਸੀਂ ਪੰਜਾਬੀ ਟ੍ਰਿਬਿਊਨ ਵਿਚ ਵਿਗਿਆਨਕ ਵਿਸ਼ਿਆਂ ਤੇ ਲਿਖਣ ਵਾਲੇ ਹਰਚੰਦ ਸਿੰਘ ਸਰਹਿੰਦ ਨੂੰ ਵੀ ਸ਼ਾਮਲ ਕਰ ਸਕਦੇ ਹਾਂ। ਰੈਸ਼ਨਲਿਸਟ ਸੁਸਾਇਟੀ ਦਾ ਪੰਜਾਬੀ ਸਾਹਿਤ ਤੇ ਨਿਵੇਕਲਾ ਪ੍ਰਭਾਵ, ਵਿਗਿਆਨਕ ਵਾਰਤਕ ਪੈਦਾ ਕਰਨ ਦਾ ਹੀ ਹੋਵੇਗਾ। ਪੰਜਾਬੀ ਵਿਗਿਆਨਕ ਗਲਪ ਦੀ ਬਹੁਤ ਘਾਟ ਹੈ,

(ਬਾਕੀ ਸਫਾ 7 ਤੇ)



(ਬਾਕੀ ਸਫਾ 4 ਦੀ)

ਰਾਜਸਥਾਨ ਵਿਚ ਇਕ 'ਪੀਵਨ' ਸੱਪ ਬਾਰੇ ਵਿਸਵਾਸ਼ ਹੈ ਕਿ ਇਹ ਸੁੱਤੇ ਪਏ ਵਿਅਕਤੀ ਦੇ ਸਾਹ ਪੀ ਜਾਂਦਾ ਹੈ। ਇਹ ਸ਼ਾਇਦ ਕਰੇਟ ਸੱਪ ਦੇ ਕੱਟਣ ਕਾਰਣ ਸਾਹ ਰੁਕਣ ਸਦਕਾ ਹੋਈ ਮੌਤ ਦੀ ਸਾਧਾਰਨ ਆਦਮੀ ਦੁਆਰਾ ਦਿਤੀ ਵਿਆਖਿਆ ਹੈ।

ਇਹ ਬਹੁਤ ਆਮ ਵਿਸਵਾਸ਼ ਹੈ ਕਿ 'ਦਮੂੰਹੀ' ਸੱਪ ਹੁੰਦੇ ਹਨ ਜਿੰਨਾਂ ਦੇ ਦੋਹਾਂ ਸਿਰਿਆਂ ਤੇ ਸਿਰ ਹੁੰਦੇ ਹਨ। ਉਹ ਛੇ ਮਹੀਨੇ ਇਕ ਦਿਸ਼ਾ ਵਿਚ ਅਤੇ ਛੇ ਮਹੀਨੇ ਦੂਸਰੀ ਦਿਸ਼ਾ ਵਿਚ ਚਲਦੇ ਹਨ। ਇਹ 'ਦੋ ਸਿਰੇ ਸੱਪਾਂ' ਵਿਚ ਵਿਸਵਾਸ ਇਕ ਵਿਸੇਸ਼ ਜਾਤੀ (Eryx johni-Red sand boa) ਦੇ ਸੱਪਾਂ ਤੋਂ ਪੈਦਾ ਹੋਇਆ ਹੈ ਜਿੰਨਾਂ ਦੀ ਅਜੀਬ ਮੋਟੀ ਪੂਛ ਹੁੰਦੀ ਹੈ ਜਿਸ ਉਪਰ ਦੋ ਨਿਸ਼ਾਨ ਅੱਖਾਂ ਵਰਗੇ ਹੁਦੇ ਹਨ। ਇਹ ਅਸਲ ਵਿਚ ਇਸ ਦਾ ਕੁਦਰਤੀ ਬਚਾਓ ਪ੍ਰਬੰਧ ਹੈ ਜਿਸ ਨਾਲ ਇਹ ਨਿਉਲੇ ਅਤੇ ਹੋਰ ਦੁਸ਼ਮਣ ਜਾਨਵਰਾਂ ਨੂੰ ਤਾਂ ਭੁਲੇਖਾ ਦਿੰਦਾ ਹੀ ਹੈ, ਸਾਧਾਰਣ ਮਨੁੱਖ ਵੀ ਇਸ ਭੁਲੇਖੇ ਦਾ ਸ਼ਿਕਾਰ ਹੋ ਜਾਂਦਾ ਹੈ।

ਸੱਪ ਦਾ ਕੱਟਣਾ ਆਮ ਕਰਕੇ ਮੌਤ ਦਾ ਬਹੁਤ ਜਿਆਦਾ ਡਰ ਪੈਦਾ ਕਰ ਦਿੰਦਾ ਹੈ। ਇਹ ਡਰ ਨੀਮ ਹਕੀਮਾਂ ਨੂੰ ਤਰਾਂ ਤਰਾਂ ਦੇ ਅਜੀਬੋ ਗਰੀਬ ਇਲਾਜਾਂ ਰਾਹੀਂ ਪ੍ਰਸਿੱਧੀ ਅਤੇ ਪੈਸਾ ਬਨਾਉਣ ਦਾ ਮੌਕਾ ਦਿੰਦਾ ਹੈ। ਕੁਝ ਸਾਲ ਪਹਿਲਾਂ ਇਕ ਹਿੰਦੀ ਪੱਤ੍ਰਿਕਾ ਵਿਚ ਮੱਧ ਪ੍ਰਦੇਸ਼ ਦੇ ਇਕ ਆਦਮੀ ਵੱਲੋਂ ਗੱਲਾਂ ਤੇ ਥੱਪੜ ਮਾਰਕੇ ਸੱਪ ਕੱਟੇ ਦਾ ਇਲਾਜ ਕੀਤੇ ਜਾਣ ਦਾ ਜਿਕਰ ਸੀ।

ਸੱਪ ਕੱਟੇ ਦਾ ਇਕੋ ਇਕ ਇਲਾਜ ਜਹਿਰ ਵਿਰੋਧੀ ਸੀਰਮ ਦੇ ਟੀਕੇ ਹੀ ਹਨ। ਸੱਪ ਦੇ ਕੱਟੇ ਨੂੰ ਕੋਈ ਜਾਦੂ ਮੰਤਰ ਨਾਲ ਠੀਕ ਨਹੀਂ ਕਰ ਸਕਦਾ। ਇਹੋ ਜਿਹੇ 'ਦੇਸੀ ਇਲਾਜਾਂ' ਦੇ ਕੰਮ ਕਰ ਜਾਣ ਦੇ ਪਿੱਛੇ ਅਸਲ ਕਾਰਣ ਇਹ ਹੈ ਕਿ ਸੱਪ ਕੱਟੇ ਦੇ ਬਹੁਤੇ ਵਿਅਕਤੀ ਕਿਸੇ ਵੀ ਇਲਾਜ ਤੋਂ ਬਗੈਰ ਵੀ ਬਚ ਸਕਦੇ ਹੁੰਦੇ ਹਨ। ਇਹੋ ਜਿਹੇ ਦੇਸੀ 'ਇਲਾਜਾਂ' ਦਾ ਇਕੋ ਫਾਇਦਾ ਇਹ ਹੁੰਦਾ ਹੈ ਉਹ ਡਰ ਅਤੇ ਲੱਗੇ ਸਦਮੇ (Shock) ਨੂੰ ਦੂਰ ਕਰਨ 'ਚ ਸਹਾਈ ਹੁੰਦੇ ਹਨ। ਪਰ ਇਹਨਾਂ ਨੂੰ ਕਦੇ ਵੀ ਜਹਿਰ ਨਿਵਾਰਕ ਦਵਾਈਆਂ ਦਾ ਬਦਲ ਨਹੀਂ ਸਸਝਣਾ ਚਾਹੀਦਾ।

**ਸੰਸਾਰ ਭਰ ਵਿਚ ਸੱਪ ਦੇ ਕੱਟਣ ਨਾਲ ਲਗ-ਭਗ 50,000 ਮੌਤਾਂ ਹੁੰਦੀਆਂ ਹਨ ਇਨਾਂ ਵਿਚੋਂ 75% ਇਕੱਲੇ ਭਾਰਤ ਵਿਚ ਹੀ ਹੁੰਦੀਆਂ ਹਨ।**



(ਬਾਕੀ ਸਫਾ 6 ਦੀ)

ਜਿਹੜਾ ਕਿ ਪੱਛਮ ਵਿਚ ਬਹੁਤ ਘੱਟ ਗਿਣਤੀ ਵਿੱਚ ਲਿਖੀਦਾ ਅਤੇ ਪੜ੍ਹੀਦਾ ਹੈ। ਇਸ ਪਾਸੇ ਕੋਈ ਪੰਜਾਬੀ ਲੇਖਕ ਨਜ਼ਰ ਨਹੀਂ ਆਉਂਦਾ। ਰੈਸਨਲਿਸਟ ਸੁਸਾਇਟੀ ਦਾ ਪੰਜਾਬੀ ਸਹਿਤ ਤੇ ਅਸਰ ਨੂੰ ਪਛਾਨਣਾ ਤਾਂ ਸਹਿਤ ਦੇ ਵਿਦਿਆਰਥੀਆਂ ਦਾ ਕੰਮ ਹੈ। ਰੈਸ਼ਨਲਿਸਟ ਸੁਸਾਇਟੀ ਨੇ ਜੇ ਸਮਾਜ ਤੇ ਪ੍ਰਭਾਵ ਪਾਉਣ ਲਈ ਸਾਹਿਤ ਨੂੰ ਬੰਦ ਵਜੋਂ ਵਰਤਣਾ ਹੈ ਤਾਂ ਗੀਤ, ਨਾਟਕ ਅਤੇ ਵਿਗਿਆਨਕ ਵਾਰਤਕ ਸਫਲ ਹਥਿਆਰ ਹਨ। ਵਿਗਿਆਨਕ ਗਲਪ ਪੈਦਾ ਹੋ ਜਾਵੇ ਤਾਂ ਹੋਰ ਵੀ ਚੰਗਾ ਹੈ। ●

---

# ਸਹਾਇਤਾ

**ਤੇਜਪਾਲ ਰਾਹੀਂ :-**

| | |
|---|---|
| ਰਾਜ ਇਕਬਾਲ ਸਿੰਘ ਐਗ: ਇੰਸਪੈਕਟਰ ਬਟਾਲਾ | 100 ਰੁਪੈ |
| ਸੁਭਾਸ਼ ਚੰਦਰ ਟੈਲੀਫੋਨ ਐਕਸਚੇਜ਼ ਹੁਸ਼ਿਆਰਪੁਰ | 50 ਰੁਪੈ |
| ਅਮਰਜੀਤ ਟੈਲੀਫੋਨ ਐਕਸਚੇਂਜ ਹੁਸ਼ਿਆਰਪੁਰ | 50 ਰੁਪੈ |
| ਰਾਕੇਸ਼ ਕੁਮਾਰ ਟੈਲੀਫੋਨ ਐਕਸਚੇਂਜ ਹੁਸ਼ਿਆਰਪੁਰ | 50 ਰੁਪੈ |
| ਕੌਰ ਸਿੰਘ ਭੈਣੀਪੁਰਾ ਲਵਲੀ ਸਟੂਡੀਓ ਭਗਤਾ | 50 ਰੁਪੈ |

# ਡਾ. ਕਵੂਰ 'ਕੋਠੇ ਖੜਕ ਸਿੰਘ' ਵਿਚ

(ਹੇਠ ਦਿੱਤੀਆਂ ਲਾਈਨਾਂ ਮਸ਼ਹੂਰ ਲੇਖਕ ਰਾਮ ਸਰੂਪ ਅਣਖੀ ਦੇ ਸਾਹਿਤ ਅਕਾਦਮੀ ਇਨਾਮ ਜੇਤੂ ਨਾਵਲ 'ਕੋਠੇ ਖੜਕ ਸਿੰਘ' ਵਿਚੋਂ ਲਾਇਆਂ ਗਈਆਂ ਹਨ। ਇਹ ਲਾਇਨਾਂ ਜਿੱਥੇ ਡਾ. ਕਵੂਰ (ਜਿਨ੍ਹਾਂ ਦਾ ਇਸ ਮਹੀਨੇ 10 ਅਪ੍ਰੈਲ ਨੂੰ 91 ਵਾਂ ਜਨਮ ਦਿਨ ਹੈ ) ਦੇ ਬਾਰੇ ਰੋਸ਼ਨੀ ਪਾਂਉਦੀਆਂ ਹਨ ਉਥੇ ਪੰਜਾਬ ਵਿੱਚ ਤਰਕਸ਼ੀਲ ਵਿਚਾਰਾਂ ਦੇ ਫੈਲਾਅ ਦੇ ਪੰਜਾਬੀ ਸਾਹਿਤ ਵਿਚ ਪ੍ਰਗਟਾ ਦੀ ਇੱਕ ਮਿਸਾਲ ਵੀ ਹਨ )

ਪਦਮਾ ਜੋ ਅਜੇ ਤੱਕ ਚੁੱਪ ਸੀ, ਉੱਠ ਕੇ ਬੈਠੀ ਹੋ ਗਈ। ਬੋਲੀ, "ਇਹ ਭੂਤ-ਪਰੇਤ ਨਾਂ ਦੀ ਕੋਈ ਚੀਜ ਨੀਂ ਹੁੰਦੀ। ਇਹ ਇਕ ਮਾਨਸਿਕ ਰੋਗ ਐ। ਏਸ ਦਾ ਕੋਈ ਨਾ ਕੋਈ ਕਾਰਨ ਹੁੰਦੈ। ਇਹ ਰੋਗ ਮਨੋਵਿਗਿਆਨਕ ਇਲਾਜ ਨਾਲ ਠੀਕ ਹੋ ਜਾਂਦੈ।"

"ਇਹ ਟੂਣੇ-ਟਾਮਣ ਕਰਨ ਆਲੇ ਸਿਆਣੇ ਕਿਹੜੇ ਮਨੋਵਿਗਿਆਨੀ ਹੁੰਦੇ ਐ? ਇਹ ਤਵੀਤਾਂ ਨਾਲ ਈ ਠੀਕ ਕਰ ਦਿੰਦੇ ਐ। ਕਈ ਸਿਆਣੇ ਤਾਂ, ਕਹਿੰਦੇ, ਬੰਦੇ 'ਚੋਂ ਭੂਤ ਨੂੰ ਬੋਲਣ ਲਾ ਦਿੰਦੇ ਐ।" ਹਰਿੰਦਰ ਵੀ ਉੱਠ ਕੇ ਬੈਠ ਗਿਆ।

"ਲੰਕਾ ਦਾ ਤਰਕਸ਼ੀਲ ਵਿਦਵਾਨ ਹੋਇਆ, ਉਹਨੇ ਲਗਾਤਾਰ ਪੰਜਾਹ ਸਾਲ ਇਹਨਾਂ ਗੱਲਾਂ ਦੀ ਖੋਜ ਕੀਤੀ ਅਤੇ ਅਖੀਰ ਏਸ ਸਿੱਟੇ ਤੇ ਪਹੁੰਚਿਆ ਕਿ ਅਜਿਹੇ ਚਮਤਕਾਰਾਂ ਵਿਚ ਕਿਸੇ ਕਿਸਮ ਦੀ ਕੋਈ ਸਚਾਈ ਨ੍ਹੀਂ ਹੁੰਦੀ। ਉਹਨੇ ਦਾਅਵਾ ਕੀਤਾ ਕਿ ਜਿਹੜੇ ਵਿਅਕਤੀ ਆਪਣੇ ਕੋਲ ਆਤਮਿਕ ਜਾਂ ਅਲੌਕਿਕ ਜਾਂ ਪਰਾਸਰੀਰਕ ਸ਼ਕਤੀਆ ਹੋਣ ਦਾ ਪਾਖੰਡ ਕਰਦੇ ਨੇ, ਉਹ ਜਾਂ ਤਾਂ ਦਿਮਾਗੀ ਪੱਖੋਂ ਢਿੱਲੇ ਹੁੰਦੇ ਨੇ ਤੇ ਜਾਂ ਫੇਰ ਫ਼ਰੇਬੀ ਹੁੰਦੇ ਐ।" ਪਦਮਾ ਨੇ ਦੱਸਿਆ।

"ਕੀ ਨਾਂ ਐ ਉਸ ਵਿਦਵਾਨ ਦਾ?

ਓਹਦਾ ਨਾਂ ਐ ਡਾਕਟਰ ਇਬਰਾਹਮ ਕਾਵੂਰ। ਓਹਨੇ ਇਹਨਾਂ ਈ ਮਸਲਿਆਂ ਸਬੰਧੀ ਇਕ ਪੂਰੀ ਕਿਤਾਬ ਲਿਖੀ ਐ- "ਬੀਗੌਨ ਗੌਡਮੈਨ", ਢਾਈ ਕੁ ਸੌ ਸਫੇ ਦੀ ਕਿਤਾਬ ਐ, ਇੰਗਲਿਸ਼ 'ਚ ਐ। ਉਹ ਵਨਸਪਤੀ-ਵਿਗਿਆਨ ਦਾ ਪ੍ਰੋਫੈਸਰ ਸੀ। ਤਰਕਸ਼ੀਲ ਹੱਦ ਦਰਜੇ ਦਾ। ਉਹਦੇ ਬਾਰੇ ਇਕ ਬੜੀ ਦਿਲਚਸਪ ਕਹਾਣੀ ਮਸ਼ਹੂਰ ਐ। ਜਾਫਨਾ ਕੇਂਦਰੀ ਕਾਲਜ ਵਿਚ ਇਕ ਸਾਲ ਵਨਸਪਤੀ-ਵਿਗਿਆਨ ਦੇ ਨਾਲ-ਨਾਲ ਉਹਨੂੰ ਬਾਈਬਲ ਪੜ੍ਹਾਉਣ ਲਈ ਵੀ ਪੀਰੀਅਡ ਦੇ ਦਿੱਤੇ। ਯੂਨੀਵਰਸਿਟੀ ਦਾ ਨਤੀਜਾ ਨਿਕਲਿਆ ਤਾਂ ਬਾਈਬਲ ਵਿੱਚੋਂ ਉਹਦੇ ਸਾਰੇ ਵਿਦਿਆਰਥੀ ਚੰਗੇ ਨੰਬਰ ਲੈ ਕੇ ਪਾਸ ਹੋ ਗਏ। ਪਰ ਅਗਲੇ ਸਾਲ ਦੇ ਪ੍ਰਿੰਸੀਪਲ ਨੇ ਉਨ੍ਹਾਂ ਨੂੰ ਬਾਈਬਲ ਪੜ੍ਹਾਉਣ ਤੋਂ ਮਨ੍ਹਾਂ ਕਰ ਦਿਤਾ। ਡਾਕਟਰ ਕਵੂਰ, ਨੇ ਕਾਰਨ ਪੁੱਛਿਆ ਤਾਂ ਪ੍ਰਿੰਸੀਪਲ ਨੇ ਮੁਸਕਰਾ ਕੇ ਜਵਾਬ ਦਿੱਤਾ, ਡਾਕਟਰ ਕਾਵੂਰ ਮੈਂ ਜਾਣਦਾ ਹਾਂ ਕਿ ਤੂੰ ਬਾਇਬਲ ਦਾ ਬਹੁਤ ਵਧੀਆ ਨਤੀਜਾ ਕੱਢਿਆ ਹੈ। ਪਰ ਤੇਰੇ ਸਾਰੇ ਵਿਦਿਆਰਥੀਆਂ ਦਾ ਧਰਮ ਵਿੱਚੋਂ ਵਿਸ਼ਵਾਸ ਉੱਡ ਗਿਆ।" ਪਦਮਾ ਬੋਲ ਰਹੀ ਸੀ।

"ਫੇਰ ਤਾਂ ਬਈ ਬੜਾ ਗਰੇਟ ਆਦਮੀ ਸੀ, ਤੇਰਾ ਇਹ ਡਾਕਟਰ ਕਾਵੂਰ।" ਡਾਕਟਰ ਕਾਵੂਰ ਬਾਰੇ ਪਦਮਾ ਨੇ ਹੋਰ ਗੱਲਾਂ ਦੱਸੀਆਂ। ਰਾਤ ਤਾਂ ਅੱਧੀ ਹੋਈ ਪਈ ਸੀ। ਉਹਨਾਂ ਦੇ ਬੋਲਦਿਆਂ ਕਰਕੇ ਪੁਸ਼ਪਿੰਦਰ ਨੂੰ ਨੀਂਦ ਨਹੀਂ ਆ ਰਹੀ ਸੀ। ਉਹ ਖਿਝ ਕੇ ਬੋਲ ਉੱਠੀ, "ਬਈ ਸੌਂ ਜੋ ਹੁਣ। ਤੁਸੀਂ ਤਾਂ ਵਿਹਲੇ ਓਂ ਦੋਮੇਂ। ਮੈਂ ਤੜਕੇ ਡਿਊਟੀ ਤੇ ਜਾਣੈ। ਮੇਰਾ ਤਾਂ ਹੁਣੇ ਸਿਰ ਪਾਟਣ ਲੱਗ ਪਿਐ। ਨਾ ਸੁੱਤੀ ਤਾਂ ਕਾਲਜ 'ਚ ਫੇਰ ਪਤਾ ਨ੍ਹੀ ਕੀ ਹਾਲ ਹੋਊ ਸੌਂ ਜਾਓ ਪਲੀਜ਼।"

ਚੰਗਾ ਸੌਂ ਜਾਨੇ ਆਂ, ਕੁੰਭਕਰਨ ਜੀ।" ਹਰਿੰਦਰ ਬੋਲਿਆ। ਚੁੱਪ ਕੀਤਿਆਂ ਨੂੰ ਮਸਾਂ ਦੋ ਮਿੰਟ ਲੰਘੇ ਹੋਣਗੇ, ਹਰਿੰਦਰ ਬੋਲ ਉੱਠਿਆ, ਸੰਸਾਰ ਤੇ ਇਹਨਾਂ ਪਖੰਡੀਆਂ ਦਾ ਬੜਾ ਜੋਰ ਐ। ਕੀ ਲੰਕਾ ਕੀ ਭਾਰਤ ਸਾਰੇ ਦੇਸ਼ਾਂ ਵਿਚ ਈ, ਡਾਕਟਰ ਕਵੂਰ ਜਿਉਂਦਾ ਕਿਵੇਂ ਬਚਿਆ ਰਹਿਆ? ਪਖੰਡੀਆਂ ਨੂੰ ਤਾਂ ਸਰਕਾਰਾਂ ਵੀ ਸ਼ਹਿ ਦਿੰਦਿਆਂ ਨੇ। ਰਾਜਨੀਤੀ' ਚ ਪੂਰਾ ਹੱਥ ਹੁੰਦੈ ਇਹਨਾਂ ਦਾ।"



"ਬਈ ਇਹ ਤਾਂ ਹੁੰਦਾ ਈ ਐ, ਬਹੁ-ਗਿਣਤੀ ਲੋਕਾਂ ਦਾ ਖਿਲਾਫ ਹੋਣਾ ਕੋਈ ਛੋਟੀ ਮੋਟੀ ਗੱਲ ਤਾ ਨ੍ਹੀ। ਅਗਲਿਆਂ ਨੇ ਗਲੀਲੀਓ ਨੂੰ ਕੋਰਟ 'ਚ ਖਿੱਚ ਲਿਆ ਸੀ। ਮਾਫੀ ਮੰਗਣੀ ਪਈ ਵਿਚਾਰੇ ਨੂੰ। ਸੁਕਰਾਤ ਨੂੰ ਜ਼ਹਿਰ ਦਾ ਪਿਆਲਾ ਪੀਣਾ ਪੈ ਗਿਆ। ਡਾਕਟਰ ਕਵੂਰ ਨੂੰ ਵੀ ਤਿੰਨ ਵਾਰੀ ਜਾਦੂ-ਟੂਣੇ ਵਾਲਿਆਂ ਨੇ ਸਨਿਆਲੀ, ਤਾਮਿਲ ਅਤੇ ਅੰਗਰੇਜੀ ਅਖਬਾਰਾਂ ਰਾਹੀਂ ਨਿਸਚਿਤ ਸਮੇਂ ਦੇ ਅੰਦਰ 2 ਮਾਰ ਦੇਣ ਦਾ ਚੈਲੰਜ਼ ਕੀਤਾ ਬਹੁਤੇ ਸਾਰੇ ਟੂਣ ਉਹਨੂੰ ਡਾਕ ਰਾਹੀਂ ਭੇਜੇ ਗਏ ਤਾਂ ਜੋ ਉਹ ਉਹਨਾਂ ਦੇ ਅਸਰ ਹੇਠ ਮਰ ਜਾਵੇ। ਪਰ ਡਾਕਟਰ ਸਦਾ ਹੀ ਹੱਟਾ ਕੱਟਾ ਅਤੇ ਤੰਦਰੁਸਤ ਰਿਹਾਂ। ਕਿਸੇ ਤੋਂ ਨਹੀਂ ਡਰਿਆ। ਉਹ ਭੂਤਾਂ ਵਾਲੇ ਘਰਾਂ ਵਿੱਚ ਜਾ ਕੇ ਰਾਤਾਂ ਨੂੰ ਸੁੱਤਾ ਉਹ ਅਤੇ ਉਹਦੀ ਪਤਨੀ ਪਰੇਤਾਂ ਦੀ ਖੋਜ ਵਿੱਚ ਕਬਰਿਸਤਾਨਾ ਵਿੱਚ ਅੱਧੀ-ਅੱਧੀ ਰਾਤ ਨੂੰ ਜਾਂਦੇ ਰਹੇ। ਕਨਾਟਾ ਦੇ ਕਬਰਿਸਤਾਨ ਤੋਂ ਉਹ ਰਾਤ ਨੂੰ ਲੰਕਾ ਦੇ ਰੇਡਿਓ ਉੱਤੇ ਬੋਲਿਆ ਉਹਨੇ ਇੱਕ ਲੱਖ ਰੁਪਿਆ ਇਨਾਮ ਰੱਖਿਆ।"

"ਇਨਾਮ ਕਿਸ ਤਰ੍ਹਾਂ?"

"ਉਹਨੇ ਐਲਾਨ ਕੀਤਾ ਕਿ ਉਹ ਲੰਕਾਂ ਦੇ ਰੁਪਏ ਦਾ ਇੱਕ ਲੱਖ ਦੂਨੀਆਂ-ਭਰ ਦੇ ਕਿਸੇ ਅਜਿਹੇ ਨਿਵਾਸੀ ਨੂੰ ਦੇਣ ਲਈ ਤਿਆਰ ਐ ਜਿਹੜਾ ਇਹੋ-ਜਿਹੀਆਂ ਹਾਲਤਾਂ ਵਿਚ, ਜਿੱਥੇ ਧੋਖਾ ਨਾ ਹੋ ਸਕਦਾ ਹੋਵੇ, ਕੋਈ ਚਮਤਕਾਰੀ ਜਾਂ ਅਲੌਕਿਕ ਸ਼ਕਤੀ ਦਾ ਵਿਖਾਵਾ ਕਰੇ। ਪਰ ਕੋਈ ਸੰਤ ਮਹਾਤਮਾ, ਸਿੱਧ ਯੋਗੀ, ਕੋਈ ਸੁਆਮੀ, ਆਪਣੇ ਆਪ ਨੂੰ ਗੁਰੂ ਪੀਰ ਕਹੋਂਦਾ ਉਹਦੇ ਸਾਹਮਣੇ ਨਾ ਆਇਆ।

ਪਦਮਾ ਦੋ ਗਲਾਸਾਂ ਵਿਚ ਚਾਹ ਪਾ ਲਿਆਈ। ਹਰਿੰਦਰ ਮੰਜੇ ਉੱਤੇ ਚੌਂਕੜੀ ਮਾਰੀ ਬੈਠਾ ਸੀ। ਖੇਸ ਦੀ ਗਲਤੀ, ਜਿਵੇ ਕੋਈ ਨਵਾਂ ਬਣਿਆ ਸਾਧ ਦਾ ਚੇਲਾ। ਪਦਮਾ ਕੁਰਸੀ ਉੱਤੇ ਬੈਠੀ ਸੀ। ਸਿਰ ਦੇ ਸੰਘਣੇ ਲੰਮੇ ਵਾਲ ਇੱਕ ਮੋਢੇ ਉੱਤੋਂ ਦੀ ਕੱਢ ਕੇ ਛਾਤੀ ਉੱਤੇ ਲਮਕਾਏ ਹੋਏ। ਜਿਵੇ ਕੋਈ ਸੁਪਨ ਸੁੰਦਰੀ ਹੋਵੇ। ਫੂਕਾਂ ਮਾਰ 2 ਉਹ ਚਾਹ ਪੀਣ ਲੱਗੇ।

ਹਰਿੰਦਰ ਨੇ ਚੋੜ ਨਾਲ ਆਖਿਆ, " ਤੂੰ ਕਿਧਰੇ ਭੂਤ ਤਾਂ ਨੀ ਕੋਈ? ਕਿਵੇ ਝਾਕੀ ਜਾਨੀ ਐਂ"?

ਪਦਮਾ ਮੁਸਕਰਾਈ ਹੀ। ਬੋਲੀ ਕੁਝ ਨਹੀਂ। ਮੁਸਕਰਾ ਕੇ ਨੀਵੀਂ ਪਾ ਲਈ।

" ਭੂਤ ਦੀ ਗੱਲ ਤੋਂ ਯਾਦ ਆਇਆ।" ਹਰਿੰਦਰ ਨੇ ਰਾਤ ਵਾਲੀ ਗੱਲ ਛੇੜ ਲਈ, " ਤੂੰ ਦਸਦੀ ਸੀ ਨਾ, ਅਖੇ ਡਾਕ-ਟਰ ਕਵੂਰ ਨੇ ਇਕ ਲੱਖ ਦਾ ਇਨਾਮ ਰੱਖਿਆ ਹੋਇਆ ਸੀ, ਬਈ ਜਿਹੜਾ ਭੂਤ-ਪ੍ਰਤ ਜਾਂ ਕੋਈ ਗੈਬੀ ਸ਼ਕਤੀ ਜਾਂ ਕੋਈ ਚਮਤਕਾਰ ਕਰਕੇ ਦਿਖਾਵ। ਮੈਂ ਪੁੱਛਦਾ, ਉਹ ਕੋਈ ਅਮੀਰ ਆਦਮੀ ਸੀ? ਇੱਕ ਲੱਖ ਕਿੱਥੋਂ ਲਿਆ ਉਹਨੇ?"

ਪਦਮਾ ਨੇ ਦੱਸਿਆ, "ਉਹਦੇ ਕੋਲੇ ਇੱਕ ਲੱਖ ਨਕਦ ਰੁਪਿਆ ਕੋਈ ਨਹੀਂ ਸੀ। ਉਹਨੂੰ ਐਨਾ ਪੱਕਾ ਵਿਸ਼ਵਾਸ਼ ਸੀ ਕਿ ਦੁਨੀਆਂ ਵਿੱਚ ਕੋਈ ਇੱਕ ਵੀ ਅਜਿਹਾ ਆਦਮੀ ਨਹੀਂ ਹੈ ਜਿਹੜਾ ਉਹਨੂੰ ਝੂਠਾ ਪਾ ਸਕੇਗਾ। ਉਹਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਇਸ ਤਰ੍ਹਾ ਵੱਡੀ ਰਕਮ ਦਾ ਚੈਲੰਜ ਕਰਨ ਦਾ ਮਤਲਬ ਲੋਕ ਉਹਨੂੰ ਅਮੀਰ ਆਦਮੀ ਸਮਝ ਸਕਦੇ ਨੇ। ਇਹ ਵੀ ਕਿ ਉਹ ਇਹ ਸਭ ਸ਼ੋਹਰਤ ਹਾਸਲ ਕਰਨ ਲਈ ਕਰ ਰਿਹਾ ਐਂ ਉਹ ਇਸ ਚੈਲੰਜ ਦੇ ਖਤਰਨਾਕ ਨਤੀਜੇ ਤੋਂ ਵੀ ਜਾਣੂ ਸੀ ਕਿ ਜੇ ਦੁਨੀਆਂ ਵਿਚ ਇਕ ਵੀ ਅਜਿਹਾ ਆਦਮੀ ਹੋਇਆ ਜਿਸ ਵਿੱਚ ਚਮਤਕਾਰੀ ਸ਼ਕਤੀ ਹੋਵੇ ਤਾਂ ਉਹਨੂੰ ਆਪਣਾ ਬੁਢਾਪਾ ਕਿਸੇ ਅਨਾਥ ਆਸ਼ਰਮ ਵਿੱਚ ਗੁਜਾਰਨਾ ਪੈ ਸਕਦੇ।"

"ਫੇਰ ਤਾਂ ਬੜਾ ਪੀਰ ਸੀ ਡਾਕਟਰ ਕਾਵੂਰ।"

ਉਹਨੇ ਭਾਰਤ-ਭਰ ਦੇ ਅੰਧ-ਵਿਸ਼ਵਾਸ਼ਾਂ ਦਾ ਮਖੌਲ ਉਡਾਇਆ। ਇਕ ਵਾਰ ਇਕ ਰੇਲਵੇ ਸਟੇਸ਼ਨ ਦੇ ਪੰਪ ਦਾ ਪਾਣੀ ਹੀ ਬੋਤਲਾਂ ਵਿੱਚ ਭਰ ਕੇ ਆਪਣੀ ਮਾਂ ਕੋਲ ਲੈ ਗਿਆ ਅਖੇ, ਇਹ ਗੰਗਾ ਜਲ ਐ ਕਲਕੱਤਿਓਂ ਲਿਆਂਦੈ। ਗੰਗਾ ਜਲ ਸਮਝ ਕੇ ਆਂਢੀ-ਗੁਆਂਢੀ ਉਸ ਪੰਪ ਦੇ ਪਾਣੀ ਨਾਲ ਈ ਕਈ ਬਿਮਾਰੀਆਂ ਤੋਂ ਛੁਟਕਾਰਾ ਪੌਂਦੇ ਗਏ। ਉਹ ਲਿਖਦੈ ਕਿ ਸੈਂਕੜੇ ਭੂਤਾਂ ਦੇ ਘਰ ਜਾਂ ਪਰੇਤ ਆਤਮਾਵਾਂ ਜਿੰਨਾਂ ਦੀ ਮੈ ਖੋਜ ਕੀਤੀ, ਹਰੇਕ ਦਾ ਜਿੰਮੇਵਾਰ ਕੋਈ ਨਾ ਕੋਈ ਮਨੁੱਖੀ ਵਸੀਲਾ ਸੀ। ਅਜਿਹੇ ਅਜੀਬ ਕੰਮ ਜਾਂ ਤਾਂ ਦਿਮਾਗੀ ਖਰਾਬੀ ਵਾਲੇ ਲੋਕ ਕਰਦੇ ਨੇ ਜਾਂ ਸ਼ਰਾਰਤੀ। ਡਾਕਟਰ ਕਾਵੂਰ ਨੇ ਬਹੁਤ ਸਾਰੇ ਮਾਨਸਿਕ ਰੋਗੀ ਜਿੰਨਾਂ ਵਿਚ ਕੋਈ ਭੂਤ-ਪਰੇਤ ਔਂਦੀ ਸੀ; ਠੀਕ ਈ ਨਹੀਂ ਕੀਤੇ; ਉਹਨਾਂ ਨੂੰ ਹਿਪਨੋਟਾਈਜ਼ ਕਰਕੇ ਉਹਨਾਂ ਦੇ ਦਿਮਾਗਾਂ ਵਿੱਚੋਂ ਗਲਤ ਵਿਚਾਰਾਂ ਨੂੰ ਕੱਢਿਆ ਵੀ।"

ਫੇਰ ਤਾਂ ਬਈ ਕਮਾਲ ਦਾ ਬੰਦਾ ਹੋਇਐ ਉਹ।"

# ਸਾਹਿਤ ਵਿੱਚ ਪਦਾਰਥਵਾਦ ਤੇ ਵਿਚਾਰਵਾਦ

**ਰਾਜਿੰਦਰ ਪਾਲ ਸਿੰਘ**
ਪੰ: ਯੂਨੀ: ਪਟਿਆਲਾ

ਮਨੁੱਖੀ ਖੋਜ ਰੁਚੀ ਆਪਣੇ ਆਰੰਭ ਤੋਂ ਹੀ ਦੋ ਦਿਸ਼ਾਵਾਂ, ਭਾਵ ਆਪਣੇ ਆਲੇ ਦੁਆਲੇ ਨੂੰ ਜਾਨਣ ਵੱਲ ਅਤੇ ਆਪਣੇ ਆਪ ਬਾਰੇ ਜਾਨਣ ਵੱਲ ਸੇਧਿਤ ਰਹੀ ਹੈ। ਇਨ੍ਹਾਂ ਦੋਹਾਂ ਪਸਾਰਾਂ ਵਿਚ ਵਾਪਰਨ ਵਾਲੇ ਵਰਤਾਰਿਆਂ ਪ੍ਰਤੀ ਹਰ ਮਨੁੱਖ ਦਾ ਆਪਣਾ ਵਿਸ਼ੇਸ਼ ਦ੍ਰਿਸ਼ਟੀਕੋਣ ਹੁੰਦਾ ਹੈ ਜਿਨ੍ਹਾਂ ਨੂੰ ਅਸੀਂ ਦੋ ਮੁੱਖ ਸ਼੍ਰੇਣੀਆਂ ਵਿਚਾਰਵਾਦ ਜਾਂ ਪਦਾਰਥਵਾਦ ਦੇ ਅੰਤਰਗਤ ਰਖਦੇ ਹਾਂ। ਹੋਰਨਾਂ ਵਾਂਗ ਸਾਹਿਤ ਦੇ ਬੁਨਿਆਦੀ ਪ੍ਰਸ਼ਨਾਂ ਵਿਚ ਵੀ ਇਹ ਦੋ ਦ੍ਰਿਸ਼ਟੀਕੋਣ ਆਪਸ ਵਿਚ ਟਕਰਾਉਂਦੇ ਹਨ। ਇਸ ਛੋਟ ਜਿਹੇ ਲੇਖ ਵਿਚ ਅਸੀਂ ਸਾਹਿਤ ਨਾਲ ਸਬੰਧਿਤ ਬੁਨਿਆਦੀ ਪ੍ਰਸ਼ਨਾਂ ਬਾਰੇ ਵਿਚਾਰਵਾਦੀ ਅਤੇ ਪਦਾਰਥਵਾਦੀ ਪੈਂਤੜੇ ਤੋਂ ਆਉਂਦੇ ਟਕਰਾ ਨੂੰ ਸਾਹਮਣੇ ਲਿਆਉਣ ਦੀ ਕੋਸ਼ਿਸ ਕਰਾਂਗੇ। ਅਤੇ ਵਿਚਾਰਵਾਦੀ ਦ੍ਰਿਸ਼ਟੀਕੋਣ ਦੀ ਅਧਿਆਤਮਵਾਦੀ ਵੰਨਗੀ ਨੂੰ ਹੀ ਮੁੱਖ ਤੌਰ ਤੇ ਵਿਚਾਰਿਆ ਜਾਵੇਗਾ।

**ਸਾਹਿਤ ਦਾ ਆਰੰਭ :**

ਅਧਿਆਤਮਵਾਦੀ ਦਰਸ਼ਕ ਹਰ ਚੀਜ਼ ਦਾ ਆਰੰਭ ਦੈਵੀ ਸ਼ਕਤੀ ਨਾਲ ਜੋੜਦਾ ਹੈ। ਅਧਿਆਤਮਵਾਦੀ ਦਰਸ਼ਕ ਅਨੁਸਾਰ ਇਸ ਸਾਰੀ ਸ੍ਰਿਸ਼ਟੀ ਦਾ ਕੋਈ ਦੈਵੀ ਕਰਤਾ ਹੈ, ਜਿਸਨੇ ਇਹ ਸਾਰੀ ਸ੍ਰਿਸ਼ਟੀ ਸਾਜੀ ਹੈ। ਇਸ ਲਈ ਉਹ ਸੰਸਾਰ ਦੀ ਹਰ ਵਸਤ ਦਾ ਸੰਬੰਧ ਕਿਸੇ ਪਰਾਭੌਤਿਕੀ ਸ਼ਕਤੀ ਨਾਲ ਜੋੜਦੇ ਹਨ, ਉਨ੍ਹਾਂ ਲਈ ਸਾਹਿਤ ਕੋਈ ਅਪਵਾਦ ਨਹੀਂ ਹੈ। ਉਹ ਸਾਹਿਤ ਦਾ ਸੰਬੰਧ ਵੀ ਦੈਵੀ ਸ਼ਕਤੀ ਨਾਲ ਜੋੜਕੇ ਖੁਸ਼ ਹੁੰਦੇ ਹਨ। ਸਾਰੇ ਦੇ ਸਾਰੇ ਧਾਰਮਿਕ ਗਰੰਥ ਪਦਾਰਥ-ਵਾਦੀ ਲਈ ਸਾਹਿਤਕ ਰਜਨਾਵਾਂ ਹਨ, ਜਿਨ੍ਹਾਂ 'ਚ ਦਾਰਸ਼ਨਿਕ ਅਤੇ ਸਮਾਜਿਕ ਸਮੱਸਿਆਵਾਂ ਨੂੰ ਕਾਵਿਕ ਪ੍ਰਗਟਾ ਮਿਲਿਆ ਹੁੰਦਾ ਹੈ। ਉਹ ਕਿਸੇ ਮਨੁੱਖ ਮਾਤਰ ਦੀਆਂ ਸਿਰਜਨਾਵਾਂ ਹਨ। ਪਰ ਸਾਰੇ ਹੀ ਧਾਰਮਿਕ ਨੇਤਾ ਅਤੇ ਪੈਗੰਬਰ ਕਿਉਂਕਿ ਵਿਚਾਰਵਾਦੀ ਫਲਸਫੇ ਦੇ ਧਾਰਨੀ ਹੁੰਦੇ ਹਨ, ਇਸ ਲਈ ਉਹ ਸਮਝਦੇ ਹਨ ਕਿ ਪੈਗੰਬਰ ਜਾਂ ਲੇਖਕ ਤਾਂ ਸਿਰਫ ਲਿਖ ਰਿਹਾ ਹੁੰਦਾ ਹੈ, ਲਿਖਤਾਂ ਖੁਦ ਪਰਮ ਸੱਤਾ ਹੀ ਰਹੀ ਹੁੰਦੀ ਹੈ। ਸਾਰੀਆਂ ਪੂਜਣਯੋਗ ਮੰਨੀਆਂ ਜਾਂਦੀਆਂ ਪੁਸਤਕਾਵਾਂ ਦੇ ਲੇਖਕਾਂ/ਪੈਗੰਬਰਾਂ ਨੇ ਦਾਅਵਾ ਕੀਤਾ ਹੈ ਕਿ ਉਹ ਤਾਂ ਸਿਰਫ ਕਾਤਿਬ (ਭਾਵ ਲਿਖਣ ਵਾਲੇ) ਸਨ। ਜਿਹੜੀਆਂ ਸਾਹਿਤਕ ਰਚਨਾਵਾਂ ਧਾਰਮਿਕ ਤੌਰ ਤੇ ਪੂਜਣਯੋਗ। ਪੁਸਤਕਾਂ ਦੀ ਸ਼੍ਰੇਣੀਆਂ ਵਿਚ ਨਹੀਂ ਵੀ ਆਉਂਦੀਆਂ, ਉਨ੍ਹਾਂ ਪੁਸਤਕਾਂ ਦੇ ਕਰਤਾ ਜਾਂ ਆਲੋਚਕ ਵੀ ਦਾਅਵਾ ਕਰਦੇ ਹਨ ਕਿ ਸਾਹਿਤਕ ਰਚਨਾ ਦਾ ਕੰਮ ਜੇ ਸਿੱਧੇ ਤੌਰ ਤੇ ਦੈਵੀ ਸ਼ਕਤੀ ਵਲੋਂ ਨਹੀਂ ਤਾਂ ਘਟੋ ਘੱਟ ਦੈਵੀ ਸ਼ਕਤੀ ਵਲੋਂ ਵਰੋਸਾਇਆ ਮਨੁੱਖ ਹੀ ਕਰ ਸਕਦਾ ਹੈ। ਇਸ ਦ੍ਰਿਸ਼ਟੀਕੋਣ ਦੇ ਉਲਟ ਸਾਹਿਤ ਦੇ ਪਦਾਰਥਵਾਦੀ ਦ੍ਰਿਸ਼ਟੀਕੋਣ ਅਨੁਸਾਰ ਸੰਸਾਰ ਦੀ ਰਚਨਾ ਕਿਸੇ ਦੈਵੀ ਸ਼ਕਤੀ ਨੇ ਨਹੀਂ ਕੀਤੀ, ਸਗੋਂ ਸਭ ਤੋਂ ਪਹਿਲਾਂ ਪਦਾਰਥ ਸੀ, ਜਿਸ ਤੋਂ ਵਿਕਾਸ ਕਰਕੇ ਮਨੁੱਖ ਬਣਿਆ। ਸਾਹਿਤ ਪਦਾਰਥ ਦੇ ਉਚਤਮ ਰੂਪ ਮਨੁੱਖੀ ਦਿਮਾਗ ਦੀ ਉਪਜ ਹੈ। ਸਗੋਂ ਲੇਖਕ ਵੀ ਆਮ ਮਨੁੱਖਾਂ ਵਰਗਾ ਮਨੁੱਖ ਹੁੰਦਾ ਹੈ, ਜੋ ਆਪਣੇ ਦਿਮਾਗ ਦੀ ਸਿਰਜਨਾਤਮਿਕ ਬੁੱਧੀ ਅਨੁਸਾਰ ਕਲਾ ਕਿਰਤ ਦੀ ਸਿਰਜਣਾ ਕਰਦਾ ਹੈ। ਇਸ ਲਈ ਮਨੁੱਖ ਤੋਂ ਪਹਿਲਾਂ ਕੋਈ ਦੈਵੀ ਸ਼ਕਤੀ ਜਾਂ ਸਾਹਿਤ ਨਹੀਂ ਸੀ, ਸਗੋਂ ਮਨੁੱਖ ਹੀ ਸਾਹਿਤ ਰਚਦਾ ਹੈ। ਮਨੁੱਖ ਆਪਣੇ ਆਲੇ ਦੁਆਲੇ ਤੋਂ ਗ੍ਰਹਿਣ ਕੀਤੇ ਅਨੁਭਵਾਂ ਨੂੰ ਜਦੋਂ ਕਲਾਤਮਿਕ ਰੂਪ ਵਿਚ ਪ੍ਰਗਟਾਉਂਦਾ ਹੈ, ਤਾਂ ਕਲਾ ਕਿਰਤ ਹੋਂਦ ਵਿਚ ਆਉਂਦੀ ਹੈ!

**ਦੈਵੀ ਆਵੇਸ਼ ਬਨਾਮ ਸਿਰਜਨਾਤਮਿਕ ਪਲ :**

ਦੈਵੀ ਆਵੇਸ਼ ਵੀ ਸਾਹਿਤ ਦੇ ਆਰੰਭ ਨਾਲ ਜੁੜਿਆ ਹੋਇਆ ਮਸਲਾ ਹੈ। ਵਿਚਾਰਵਾਦੀ ਲੇਖਕਾਂ ਦੇ ਦਾਅਵੇ ਦੀ ਵਿਚਾਰਵਾਦੀ ਸਾਹਿਤਕ ਆਲੋਚਕ ਪ੍ਰੋੜਤਾ ਕਰਦੇ ਹਨ ਕਿ ਲੇਖਕ ਜਦੋਂ ਕੁਝ ਸਿਰਜ ਰਿਹਾ ਹੁੰਦਾ ਹੈ ਤਾਂ ਉਸ ਨੂੰ ਦੈਵੀ ਆਵੇਸ਼ ਆਇਆ ਹੁੰਦਾ ਹੈ। ਇਸ ਦੈਵੀ ਆਵੇਸ਼ ਵਾਲੇ ਸੰਸ਼ੇ ਦੀ ਜੜ੍ਹ ਸਾਹਿਤ ਦੀ ਹੋਂਦ ਨੂੰ ਦੈਵੀ ਸੱਤਾ ਨਾਲ ਜੋੜਨ ਵਾਲੀ



ਸੋਚ ਵਿਚ ਹੀ ਹੈ। ਪਰ ਕਈ ਵਾਰ ਪਦਾਰਥਵਾਦੀ ਲੇਖਕ ਜਾਂ ਆਲੋਚਕ ਵੀ ਟਪਲਾ ਖਾ ਜਾਂਦੇ ਹਨ ਕਿ ਲੇਖਕ ਨੂੰ ਕਈ ਵਾਰ ਅਚਾਨਕ ਲਿਖਣ ਦਾ ਪ੍ਰਵਾਹ ਫੁੱਟ ਪੈਂਦਾ ਹੈ। ਇਸਨੂੰ ਦੈਵੀ ਆਵੇਸ਼ ਨਾ ਵੀ ਆਖੀਏ ਤਾਂ ਕੁਝ ਤਾਂ ਕਹਿਣਾ ਹੀ ਪਵੇਗਾ। ਅਸਲ ਵਿਚ ਸਿਰਜਨਾਤਮਿਕ ਪ੍ਰਕ੍ਰਿਆ ਅਤਿ ਗੁੰਝਲਦਾਰ ਅਤੇ ਸ਼ੁਧ ਮਾਨਸਿਕ ਜਗਤ ਵਿਚ ਵਾਪਰਨ ਵਾਲੀ ਪ੍ਰਕ੍ਰਿਆ ਹੋਣ ਕਰਕੇ ਅਤੇ ਇਸਦੀ ਸਿੱਧੀ ਕਾਰਜ-ਕਾਰਕ ਲੜੀ ਨਾ ਬਣਨ ਕਰਕੇ ਸਮਝਣੀ ਔਖੀ ਹੈ। ਇਸ ਦੈਵੀ ਆਵੇਸ਼ ਵਾਲੀ ਸਥਿਤੀ ਨੂੰ ਅਸੀਂ ਮਨ ਦੀ ਮਨੋਵਿਗਿਆਨੀਆਂ ਵਲੋਂ ਕੀਤੀ ਚੇਤੰਨ ਅਤੇ ਅਵਚੇਤੰਨ ਵਿਚ ਕੀਤੀ ਵੰਡ ਰਾਹੀਂ ਵਧੀਆ ਸਮਝ ਸਕਦੇ ਹਾਂ। ਸਾਡੇ ਆਲੇ ਦੁਆਲੇ ਦੇ ਅਨੁ-ਭਵ ਲੇਖਕ ਦੇ ਅਵਚੇਤੰਨ ਵਿਚ ਜਮ੍ਹਾਂ ਹੁੰਦੇ ਰਹਿੰਦੇ ਹਨ। ਕਿਸੇ ਘਟਨਾ ਤੋਂ ਪ੍ਰੇਰਿਤ ਹੋ ਕੇ ਲੇਖਕ ਅਚਾਨਕ ਲਿਖਣਾ ਸ਼ੁਰੂ ਕਰ ਦਿੰਦਾ ਹੈ। ਕਈ ਵਾਰ ਤਾਂ ਇਸ ਟੁੰਬ ਦਾ ਲੇਖਕ ਨੂੰ ਪਤਾ ਵੀ ਹੁੰਦਾ ਹੈ। ਪਰ ਕਈ ਵਾਰ ਲੇਖਕ ਇਸ ਟੁੰਬ ਤੋਂ ਅਣਜਾਣ ਹੁੰਦਾ ਹੈ। ਇਸ ਸਥਿਤੀ ਨੂੰ ਸਮਝਾਉਣ ਲਈ ਮੈਂ ਇਕ ਸਥੂਲ ਰੂਪਕ ਦਾ ਸਹਾਰਾ ਲਿਆ ਜਾ ਸਕਦਾ ਹੈ। ਕਈ ਵਾਰ ਇਹ ਟੁੰਬਣ ਵਾਲੀ ਘਟਨਾ ਜਾਂ ਅਨੁਭਵ ਹੇਠ ਆਈ ਚੀਜ਼ ਪਾਣੀ ਦੇ ਨੱਕੋ ਨੱਕ ਭਰੇ ਭਾਂਡੇ ਤੇ ਪੈਣ ਵਾਲੀ ਉਸ ਆਖਰੀ ਬੂੰਦ ਵਰਗੀ ਹੁੰਦੀ ਹੈ, ਜਿਸ ਨਾਲ ਭਾਂਡੇ ਨੇ ਉਛੱਲ ਹੀ ਪੈਣਾ ਹੁੰਦਾ ਹੈ, ਭਾਵੇਂ ਇਹ ਬਾਹਰ ਉਛਲ ਜਾਣ ਵਾਲੀ ਬੂੰਦ ਵੀ ਦੂਜੀਆਂ ਬੂੰਦਾਂ ਵਰਗੀ ਹੀ ਹੁੰਦੀ ਹੈ। ਪਦਾਰਥਵਾਦੀ ਕਿਉਂਕਿ ਜਾਣਦੇ ਹਨ ਕਿ ਦੈਵੀ ਸ਼ਕਤੀ ਹੀ ਕੋਈ ਨਹੀਂ ਹੈ, 'ਇਸ ਦੈਵੀ ਆਵੇਸ਼ ਦਾ ਵੀ ਕੋਈ ਆਧਾਰ ਨਹੀਂ ਰਹਿ ਜਾਂਦਾ। ਸਗੋਂ ਉਹ ਦੈਵੀ ਆਵੇਸ਼ ਕਹੀ ਜਾਂਦੀ ਸਥਿਤੀ ਭਾਵ ਅਚਾਨਕ ਫੁੱਟੇ ਲਿਖਣ ਪ੍ਰਵਾਹ ਨੂੰ ਮਨੋਵਿਗਿ-ਆਨ ਢੰਗ ਨਾਲ ਪਦਾਰਥਕ ਆਧਾਰਾਂ ਤੇ ਸਮਝਣ ਦੀ ਕੋਸ਼ਿਸ ਕਰਦੇ ਹਨ।

**ਸੁਹਜ ਚੇਤਨਾ ਦਾ ਸਮਾਜਕ ਰੂਪ :**

ਵਿਚਾਰਵਾਦੀ ਚਿੰਤਕ ਸਾਹਿਤ ਦੇ ਸੁਹਜਾਤਮਿਕ ਆਨੰਦ ਨੂੰ ਬਾਹਰਮੁਖੀ ਮੰਨਣ ਦੀ ਥਾਂ ਅੰਤਰਮੁਖੀ ਮੰਨਦੇ ਹਨ। ਉਨ੍ਹਾਂ ਅਨੁਸਾਰ ਕਿਸੇ ਵਿਸ਼ੇਸ਼ ਦੈਵੀ ਸੱਤਾ ਵਲੋਂ ਵਰੋ-ਸਾਇਆ ਮਨੁੱਖ ਹੀ ਸੁਹਜਾਤਮਿਕ ਆਨੰਦ ਦੇਣ ਵਾਲੀਆਂ ਚੀਜ਼ਾਂ ਨੂੰ ਸਿਰਜ ਅਤੇ ਮਾਣ ਸਕਦਾ ਹੈ। ਉਨ੍ਹਾਂ ਅਨੁਸਾਰ ਸੁਹਜ ਦਾ ਆਰੰਭ ਬਿੰਦੂ ਪਰਮ ਸੱਤਾ ਹੈ। ਇਹ ਦ੍ਰਿਸ਼ਟਮਾਨ ਜਗਤ ਤਾਂ ਉਸਦੀ ਨਕਲ ਮਾਤਰ ਹੈ ਅਤੇ ਸਾਹਿਤ ਤਾਂ ਇਸ ਦ੍ਰਿਸ਼ਟਮਾਨ ਜਗਤ ਦੀ ਵੀ ਨਕਲ ਹੈ। ਇਸ ਕਰਕੇ ਇਹ ਸੱਚ ਤੋਂ ਤਿੰਨ ਗੁਣਾ ਦੂਰ ਹੈ। ਸੋਹਣੀਆਂ ਚੀਜ਼ਾਂ ਆਪਣੇ ਆਪ ਸੋਹਣੀਆਂ ਨਹੀਂ ਹਨ ਸਗੋਂ ਇਹ ਤਾਂ ਕਿਸੇ ਵਿਸ਼ੇਸ਼ ਵਿਅਕਤੀ ਜਿਸ ਵਿਚ 'ਦੈਵੀ ਗੁਣ' ਦਾ ਪ੍ਰਵੇਸ਼ ਹੋਵੇ ਦੇ ਦੇਖਣ ਨਾਲ ਸੋਹਣੀਆਂ ਬਣਦੀਆਂ ਹਨ। ਜਦੋਂ ਕਿ ਪਦਾਰਥਵਾਦੀ ਦ੍ਰਿਸ਼ਟੀਕੋਣ ਸੁੰਦਰਤਾ ਨੂੰ ਵਸਤਾਂ ਦਾ ਅਜਿਹਾ ਗੁਣ ਮੰਨਦੇ ਹਨ, ਜਿਨ੍ਹਾਂ ਸਬੰਧੀ ਕਿਸੇ ਸਮਾਜ ਦਾ ਇਤਿਹਾਸਕ ਅਨੁਭਵੀ ਕਾਰਨ ਸਮੂਹਿਕ ਸਮਝੌਤਾ ਹੋਇਆ ਹੁੰਦਾ ਹੈ, ਇਸ ਨੂੰ ਅਸੀਂ ਸੁੰਦਰ ਕਹਿਣਾ ਹੈ। ਇਸ ਪ੍ਰਕਾਰ ਵਿਚਾਰਵਾਦੀ ਜਿਥੇ ਸਾਹਿਤ ਦੇ ਸੁਹਜ ਨੂੰ ਅੰਤਰਮੁਖੀ ਢੰਗ ਨਾਲ ਸਮਝਦੇ ਹਨ, ਉਥੇ ਪਦਾਰਥਵਾਦੀ ਦ੍ਰਿਸ਼ਟੀਕੋਣ ਸੁਹਜ ਨੂੰ ਸਮਾਜਿਕ ਤੌਰ ਤੇ ਸਿਖਿਆ ਹੋਇਆ ਗੁਣ ਸਮਝਦਾ ਹੈ। ਪਦਾਰਥਵਾਦੀਆਂ ਅਨੁਸਾਰ ਸੁਹਜ-ਚੇਤਨਾ ਜਮਾਂਦਰੂ ਗੁਣ ਨਹੀਂ ਹੈ, ਸਗੋਂ ਸਮਾਜ ਦੇ ਮੈਂਬਰ ਵਜੋਂ ਗ੍ਰਹਿਣ ਕੀਤਾ ਹੋਇਆ ਗੁਣ ਹੈ। ਭਾਵ ਨਾ ਤਾਂ ਸੁਹਜ ਵਸਤੂਗਤ ਹੋਂਦ ਤੋਂ ਬਗੈਰ ਹੋ ਸਕਦਾ ਹੈ ਅਤੇ ਨਾ ਹੀ ਮਨੁੱਖੀ ਮਨ ਤੋਂ ਬਿਨਾਂ ਇਹ ਅਨੁਭਵ ਕੀਤਾ ਜਾ ਸਕਦਾ ਹੈ। ਇਹ ਸ਼ੁਧ ਜੀਵ ਵਿਗਿਆਨਕ ਗੁਣ ਵੀ ਨਹੀਂ ਹੈ, ਸਗੋਂ ਮਨੁੱਖ ਨੇ ਆਪਣੇ ਸਮਾਜਿਕ ਵਿਕਾਸ ਦੌਰਾਨ ਇਸ ਗੁਣ ਨੂੰ ਵਿਕਸਿਤ ਕੀਤਾ ਹੈ। ਜਦੋਂ ਕਿ ਦੂਜੇ ਪਾਸੇ ਵਿਚਾਰ-ਵਾਦੀਆਂ ਅਨੁਸਾਰ ਇਹ ਸੁਹਜ-ਸੰਵੇਦਨਾ ਕੁਝ ਮਨੁੱਖਾਂ ਵਿਚ ਦੈਵੀ ਸ਼ਕਤੀ ਦੀ ਕ੍ਰਿਪਾ ਕਰਕੇ ਟਿਕੀ ਹੁੰਦੀ ਹੈ।

**ਸਾਹਿਤ ਦਾ ਆਧਾਰ ਭਾਸ਼ਾ ਹੈ :**

ਸਾਹਿਤ ਭਾਸ਼ਾ ਰਾਹੀਂ ਹੋਂਦ ਵਿਚ ਆਉਂਦਾ ਹੈ। ਭਾਸ਼ਾ ਦੀ ਉਤਪਤੀ ਸੰਬੰਧੀ ਵੀ ਦੈਵੀ ਸ਼ਕਤੀ ਦੇ ਸਿਧਾਂਤ ਨੇ ਬੜਾ ਚਿਰ ਪਿੜ ਮੱਲੀ ਰੱਖਿਆ ਹੈ। ਹਰ ਧਰਮ ਵਿਚ ਭਾਸ਼ਾ ਦੀ ਉਤਪਤੀ ਨੂੰ ਆਪਣੇ ਕਿਸੇ ਪੈਗੰਬਰ ਜਾਂ ਦੈਵੀ ਸ਼ਕਤੀ ਨਾਲ ਜੋੜਿਆ ਹੈ। ਪਰ ਹੁਣ ਭਾਸ਼ਾ ਸੰਬੰਧੀ ਦੈਵੀ ਸਿਧਾਂਤ ਪੂਰੀ ਤਰ੍ਹਾਂ ਹਾਰ ਖਾ ਚੁਕਿਆ ਹੈ। ਇਸ ਵਿਚਾਰ ਨੂੰ ਪੂਰੀ ਤਰ੍ਹਾਂ ਰੱਦ ਕੀਤਾ ਜਾ ਚੁਕਿਆ ਹੈ। ਪਦਾਰਥਵਾਦੀਆਂ ਅਨੁ-ਸਾਰ ਭਾਸ਼ਾ ਮਨੁੱਖ ਦੀ ਸਿਰਜਨਾ ਹੈ, ਤੇ ਮਨੁੱਖ ਨੇ ਇਸ ਨੂੰ



(ਬਾਕੀ ਸਫ਼ਾ 12 ਤੇ)

(ਬਾਕੀ ਸਫਾ 11 ਦੀ)

ਆਪਣੀਆਂ ਲੋੜਾਂ ਲਈ ਵਿਕਸਿਤ ਕੀਤਾ ਹੈ। ਇਸ ਲਈ ਭਾਸ਼ਾ ਰਾਹੀਂ ਹੋਂਦ ਵਿਚ ਆਇਆ ਸਾਹਿਤ ਵੀ ਮਨੁੱਖ ਦੀ ਵਿਸ਼ੇਸ਼ ਸੁਹਜਾਤਮਿਕ ਆਨੰਦ ਦੀ ਰੁਚੀ ਅਧੀਨ ਕੀਤਾ ਗਿਆ ਭਾਸ਼ਾ ਦਾ ਵਿਸ਼ਿਸ਼ਟ ਪ੍ਰਯੋਗ ਹੀ ਹੈ।

ਜਦੋ ਅਮੀਂ ਸਾਹਿਤ ਨੂੰ ਅਧਿਆਤਮਵਾਦ ਦੀ ਪੁਰਾਣੀ ਲੀਹ ਤੋਂ ਲਾਹਕੇ ਪਦਾਰਥਵਾਦ ਦੀ ਵਿਗਿਆਨਕ ਪਟੜੀ ਤੇ ਚਾੜ੍ਹ ਲੈਂਦੇ ਹਾਂ ਤਾਂ ਸਾਹਿਤ ਸੰਬੰਧੀ ਹੋਰ ਪ੍ਰਸ਼ਨ ਵੀ ਇੱਕ-ਇੱਕ ਕਰਕੇ ਹੱਲ ਹੁੰਦੇ ਜਾਂਦੇ ਹਨ। ਪਦਾਰਥਵਾਦੀ ਦ੍ਰਿਸ਼ਟੀ-ਕੋਣ ਦੇ ਵਿਚ ਵੀ ਅੱਗੋਂ ਵਿਚਾਰ ਵਿਭਿੰਨਤਾਵਾਂ ਮਿਲਦੀਆਂ ਹਨ। ਅਸੀਂ ਇਥੇ ਮਾਰਕਸਵਾਦੀ ਦ੍ਰਿਸ਼ਟੀਕੋਣ ਨੂੰ ਅਧਾਰ ਬਣਾਕੇ ਸਾਹਿਤ ਦੇ ਕੁਲ ਹੋਰ ਮਸਲਿਆਂ ਬਾਰੇ ਵਿਚਾਰਾਂ ਨੂੰ ਸੂਤਰਬੱਧ ਕਰਨ ਦੀ ਕੋਸ਼ਿਸ਼ ਕਰਾਂਗੇ। ਮਾਰਕਸਵਾਦੀ ਸਾਹਿਤ ਨੂੰ ਉਸਾਰ ਦਾ ਅੰਗ ਸਮਝਦਾ ਹੈ। ਭਾਵੇਂ ਕੁਲ ਮਾਰਕਸ-ਵਾਦੀ ਚਿੰਤਕਾਂ ਨੇ ਇਸ ਨੂੰ ਕਾਫੀ ਹੱਦ ਤੱਕ ਸੁਤੰਤਰ ਵੀ ਮੰਨਿਆ ਹੈ, ਪਰ ਭਾਰੂ ਚਿੰਤਨ ਅਨੁਸਾਰ ਸਾਹਿਤ ਉਸਾਰ ਦਾ ਅੰਗ ਹੈ। ਭਾਵੇਂ ਨੀਂਹ ਅਤੇ ਉਸਾਰ ਇਕ ਦੂਜੇ ਨੂੰ ਪ੍ਰਭਾਵਤ ਕਰਦੇ ਰਹਿੰਦੇ ਹਨ। ਇਸੇ ਪ੍ਰਕਾਰ ਮਾਰਕਸਵਾਦੀ ਸਾਹਿਤ ਸਿਧਾਂਤ ਅਨੁਸਾਰ ਸਾਹਿਤ ਵਿਚਾਰਧਾਰਾ ਦਾ ਸਾਧਨ ਹੁੰਦਾ ਹੈ। ਸਾਹਿਤ ਦੇ ਉਦੇਸ਼ਾਂ ਸੰਬੰਧੀ ਇਹ ਦ੍ਰਿਸ਼ਟੀਕੋਣ ਬੁਰਜੂਆ 'ਕਲਾ ਕਲਾ ਲਈ' ਦੇ ਸਿਧਾਂਤ ਦਾ ਵਿਰੋਧ ਕਰਦਾ ਹੈ। ਇਹ ਕਲਾ ਨੂੰ ਵਿਅਕਤੀਗਤ ਉਦੇਸ਼ਾਂ ਦੇ ਉਲਟ ਸਮਾਜਿਕ ਉਦੇਸ਼ ਲਈ ਖਾਸ ਕਰਕੇ ਲੁੱਟੀਆਂ-ਪੁੱਟੀਆਂ ਸਰੇਣੀਆਂ ਦੇ ਹੱਥ ਵਿਚ ਹਥਿਆਰ ਵਜੋਂ ਦੇਖਦਾ ਹੈ। ਇਸੇ ਪ੍ਰਕਾਰ ਹੋਰ ਅਨੇਕ ਪ੍ਰਸ਼ਨ ਹਨ: ਜਿਨ੍ਹਾਂ ਤੇ ਦੋਹਾਂ ਵਿਚਾਰਧਰਾਵਾਂ ਦਾ ਟਕਰਾ ਦੇਖਿਆ ਜਾ ਸਕਦਾ ਹੈ। ਅਸੀਂ ਸਾਹਿਤ ਸੰਬੰਧੀ ਉਠਦੇ ਅਨੇਕ ਪ੍ਰਸ਼ਨਾਂ ਦਾ ਅੰਤਿਮ ਹੱਲ ਤਾਂ ਨਹੀਂ ਦੱਸ ਸਕਦੇ, ਪਰ ਸੋਚਣ ਦਾ ਇਕ ਢੰਗ ਮੁਹੱਈਆ ਕਰ ਰਹੇ ਹਾਂ ਕਿ ਹਰ ਸਾਹਿਤਕ ਮਸਲੇ ਪ੍ਰਤੀ ਵਿਚਾਰਵਾਦੀ ਅਤੇ ਪਦਾਰਥਵਾਦ ਦੇ ਵਿਰੋਧੀ ਪੈਂਤੜੇ ਹਨ, ਜਿਥੇ ਵੀ ਅਸੀਂ ਪਰਖਿਆ ਹੈ ਉਥੇ ਵਿਚਾਰਵਾਦੀ ਢੰਗ ਨੂੰ ਅਪੂਰਕ, ਤਰਕਹੀਣ ਅਤੇ ਅਵਿਗਿਆਨਕ ਪਾਇਆ ਹੈ, ਜਦੋਂ ਕਿ ਪਦਾਰਥਵਾਦੀ ਢੰਗ ਭਾਵੇਂ ਸਾਹਿਤ ਦੇ ਹਰ ਪ੍ਰਸ਼ਨ ਦਾ ਅੰਤਿਮ ਉਤਰ ਨਹੀਂ ਦਿੰਦਾ ਪਰ ਹਰ ਮਸਲੇ ਪ੍ਰਤੀ ਵੱਧ ਪੂਰਨ, ਤਰਕ ਸੰਗਤ ਅਤੇ ਵਿਗਿਆਨਕ ਹੱਲ ਸੁਝਾਉਂਦਾ ਹੈ।

--●--

# 'ਮੁਕਤੀ' ਤੇ ਮੁਕਤੀ

-ਬਲਵੀਰ ਪਰਵਾਨਾ

ਤੇ ਅਸੀਂ ਕਦੀ ਨਹੀਂ ਚਾਹਿਆ
ਬੁੱਢੇ ਬਲਦ ਵਾਂਗ ਜੁਗਾਲੀ ਕਰਦਿਆਂ ਹੋਇਆਂ
ਸਮਾਂ ਲੰਘਾਉਣਾ
ਸ਼ਾਂਤ
ਅਡੋਲ
ਅਹਿਲ
ਜਾਂ ਬਿਨਾਂ ਕਿਸੇ ਹਲਚਲੋਂ ਤੋਂ
ਸਾਨੂੰ ਲੋੜ ਨਹੀਂ ਬੁੱਧ ਦੀ ਅਹਿੰਸਾ ਦੀ
ਜਾਂ ਕ੍ਰਿਸ਼ਨ ਦੇ ਉਪਦੇਸ਼:
ਕਿ ਕੰਮ ਕਰੋ
ਪਰ ਫ਼ਲ ਦੀ ਇੱਛਾ ਨਾ ਕਰੋ
ਜਾਂ ਰਾਮ ਦਾ ਵੈਰਾਗ
'ਕਿਸੇ' ਅਗਲੇ ਜਨਮ ਦੀ 'ਮੁਕਤੀ' ਦੀ ਭਾਲ 'ਚ
ਵਰਿਆਂ-ਬੱਧੀ ਜੰਗਲਾਂ ਦੇ ਇਕਾਂਤ-ਵਾਸ 'ਚ ਜਾਣ ਦਾ ਵੀ
ਕੋਈ ਇਰਾਦਾ ਨਹੀਂ
ਅਸੀਂ ਤਾਂ ਆਪਣਾ ਅਜ ਮੁਕਤ ਹੋਇਆ ਲੋਚਦੇ ਹਾਂ
ਬੇਬਸੀਆਂ ਤੋਂ ਮੁਕਤ
ਤੰਗੀਆਂ ਤੋਂ ਮੁਕਤ
ਤੇ ਮੁਕਤ ਲੁਟੇਰੇ ਨਿਜ਼ਾਮ ਦੀ ਵਹਿਸ਼ਤ ਤੋਂ
ਜੀਕੂੰ ਅੰਬੀਆਂ ਤੇ ਬੂਰ ਖਿੜਦਾ ਹੈ
ਜਾਂ ਕੂਕਦੀ ਹੈ ਕੋਇਲ
ਡਾਲਾਂ ਤੇ ਉੱਡ ਉੱਡ ਬੈਠਦੀ
ਉਸ ਤਰਾਂ ਅਸੀਂ ਜੀਊਣਾ ਲੋਚਦੇ ਹਾਂ
ਸਾਰੇ ਦੇ ਸਾਰੇ ਦਿਲ ਬਣ ਧੜਕਣਾ
ਹਾਂ, ਸਾਡੇ ਅੰਦਰ
ਜੀਊਣ ਦਾ ਲਟ-ਲਟ ਬਲਦਾ ਹੋਇਆ ਸੁਪਨਾ ਹੈ
ਲਹੂ ਦੇ ਸੁਰਖ ਰੰਗ ਜਿਹਾ
ਹਾਲਾਤ ਸ਼ਾਜਗਾਰ ਨਹੀਂ ਭਾਵੇਂ
ਪਰ ਅਸੀਂ ਲੜਾਂਗੇ
ਬਹਿਰੂਪੀਏ ਮੌਸਮ ਦੀ ਹਰ ਸਾਜ਼ਿਸ਼ ਦੇ ਖਿਲਾਫ਼
ਧਰਮ ਦੀ ਅਫ਼ੀਮ ਦੇ ਕੇ
ਸੁਪਨਿਆਂ ਨੂੰ ਸਵਾ ਦੇਣਾ ਸਾਨੂੰ ਗਵਾਰਾ ਨਹੀਂ ਹੈ ●



# ਦੁਖਾਂਤ

ਮਨਜੀਤ ਕਾਦਰ

ਅਸਾਡੇ ਲਈ ਤਾਂ ਇਹ ਵੀ ਦੁਖਾਂਤ ਹੈ
ਕਿ ਅਸੀਂ—
ਰਿਸ਼ੀਆਂ-ਮੁਨੀਆਂ ਦੀ ਧਰਤੀ 'ਤੇ
ਜੰਮੇ ਹਾਂ।
ਅਸਾਡੇ ਵਿਚਲਾ 'ਰਾਮ' ਜਦੋਂ ਵੀ—
ਪਿਆ ਹੈ, ਖਤਰੇ ਵਿਚ
ਤਾਂ ਅਸੀਂ ਬਦਲੇ ਦੀ ਛੁਰੀ
ਗੋਬਿੰਦ ਦੀ ਵੱਖੀ ਵਿਚ
ਖੋਭੀ ਹੈ।
ਤੇ ਮਗਰੋਂ--
'ਧਰਮ-ਸ਼ਤਰੂਆਂ' ਦੇ ਲਹੂ ਨਾਲ
ਲਿਬੜੇ ਹਥਿਆਰਾਂ ਨੂੰ
ਧੋ ਲਿਆ
ਗੰਗਾ ਦੇ ਜਲ
ਜਾਂ ਕਿਸੇ ਸਰੋਵਰ ਦੇ
ਕਥਿਤ ਪਵਿੱਤਰ-ਪਾਣੀ ਨਾਲ
ਗੁਨਾਹ ਦੇ ਅਹਿਸਾਸ ਤੋਂ
ਸੁਰਖਰੂ ਹੋਣ ਲਈ।
ਤੇ ਮਹਿਸੂਸ ਕੀਤਾ
ਜਦੋ:--
ਅਗਲੇ ਹੀ ਪਲ
ਇਹ ਕਿ
ਗੋਬਿੰਦ ਦੀ ਛਵੀ ਨੂੰ
ਆਂਚ ਆਈ ਹੈ
ਤੇ ਹੱਥਲੀ ਸ਼ਮਸ਼ੀਰ
ਫਿਰ ਅਸੀਂ
ਰਾਮ ਦੀ ਗਰਦਨ 'ਤੇ
ਟਿਕਾਈ ਹੈ।
ਰੰਗਿਆ ਇਉਂ--
ਲਹੂ ਨਾਲ
'ਮਾਂ'-ਕਹੀ ਜਾਣ ਵਾਲੀ
ਧਰਤ ਦਾ ਸੀਨਾ।
ਘੋਲਿਆ
'ਰੱਬ-ਘਰ' ਕਹੇ ਜਾਂਦੇ
ਗੁਰਧਾਮਾਂ ਵਿਚਲੇ
ਸਰੋਵਰਾਂ ਦੇ 'ਪਵਿੱਤਰ-ਪਾਣੀਆਂ' ਵਿਚ
ਬਾਰੂਦੀ-ਜ਼ਹਿਰ।
'ਤੇ ਇਸ ਤਰ੍ਹਾਂ ਹੀ
ਬਹੁਤੀ ਵਾਰ
ਅੱਲਾਹ ਦੀ ਰਾਖੀ ਖਾਤਰ
ਸਾਡੇ ਹੱਥੋਂ ਮੁਹੰਮਦ ਦਾ
ਕਤਲ ਹੋਇਆ।
ਸਾਡਾ ਵਹਿਸ਼ੀ-ਹਾਸਾ ਉਦੋਂ—
ਹੋਰ ਉਚਾ ਹੋਇਆ
ਕਦ ਡਿੱਠਾ ਅਸੀਂ ਇਹ
ਕਿ ਕੋਈ ਮੋਇਆ।
ਖੱਲਾਂ ਬੇ-ਗੁਨਾਹਾਂ ਦੀਆਂ
ਦੁੰਬਿਆਂ-ਬੱਕਰਿਆਂ ਦੀ ਤਰ੍ਹਾਂ
ਉਧੇੜਦੇ ਹਾਂ।
ਮਜ਼ਹਬਾਂ ਤੇ ਬਣੀਆਂ
ਇਉਂ ਨਿਬੇੜਦੇ ਹਾਂ।
ਅਸੀਂ ਮਨੁੱਖੀ-ਬਲੀਆਂ ਨਾਲ
ਈਦਾਂ ਰਚਾਈਏ।
ਮਾਰਾਂ-ਧਾੜਾਂ ਦੇ ਧਨ ਨਾਲ
ਪੁਰਬ ਮਨਾਈਏ।
ਤਿਉਹਾਰਾਂ ਤੇ ਲਹੂ ਦੇ
ਦੀਪ ਜਗਾਈਏ।
ਸੱਚਾਈ ਦੀ ਜਿਸ ਬੁਨਿਆਦ 'ਤੇ
ਰਾਮ-ਮੁਹੰਮਦ-ਗੋਬਿੰਦ ਨੂੰ
ਕਤਲਾਇਆ ਜਾਂਦਾ ਹੈ।
ਉਸ ਨਾਲ ਮਨੁੱਖ ਦੇ
ਕਿਹੜੇ ਜੀਵਨ-ਸੱਚ ਨੂੰ
ਬਚਾਇਆ ਜਾਂਦਾ ਹੈ। ●

# ਨੰਗੇ ਸਿਰ ਨਾ ਚੱਲੀਂ ਯਾਰ

**-ਮਹਿੰਦਰਪਾਲ ਭੱਠਲ**

ਪੈਖ ਤੁਰਨਗੇ ਪੈਰ ਕਤਲ, ਹੱਥ ਉਠਣਗੇ ਹੱਥ ਕਤਲ।
ਝੂਠ ਨੇ ਹੋਕਾ ਦੇ ਦਿੱਤਾ ਈ, ਕਰ ਦਿਆਂਗਾ ਸੱਚ ਕਤਲ।
ਅਮਨ ਕਾਨੂੰਨ ਦੀ ਹਾਲਤ ਹੁਣ ਕੁਝ ਸੁਧਰੀ ਹੈ,
ਕੱਲ੍ਹ ਹੋਏ ਸੀ ਨੌਂ ਕਤਲ, ਅੱਜ ਹੋਏ ਨੇ ਅੱਠ ਕਤਲ।
ਡਰਾਇਵਰ ਕਹੇ ਕੰਡਕਟਰ ਨੂੰ,ਨੰਗੇ ਸਿਰ ਨਾ ਚੱਲੀਂ ਯਾਰ,
ਆਪ ਤਾਂ ਤੂੰ ਹੋਵੇਂਗਾ ਹੀ, ਕਰਾ ਦੇਵੇਂਗਾ ਬੱਸ ਕਤਲ।
ਚੰਗੇ ਕੰਮ ਲਈ ਹੁੰਦੇ ਦੁਨੀਆਂ ਬਦਲ ਜਾਂਦੀ,
ਧਰਮ ਦੇ ਨਾਂ ਤੇ ਹੋਏ, ਜੋ ਹੁਣ ਤੱਕ ਕਤਲ।
ਸਵਾ ਲੱਖ ਨਾਲ ਲੜਨ ਦਾ ਮਤਲਬ ਇਹ ਤਾਂ ਨਹੀਂ,
ਜਿਹੜਾ ਟੱਕਰੂ ਉਹਨੂੰ ਕਰ ਦਿਉ ਝੱਟ ਕਤਲ।
ਜੜ੍ਹ ਹੀ ਸਾਡੀ ਡੂੰਘੀ ਹੈ ਕਿ ਸੁੱਕਦੇ ਨਹੀਂ,
ਨਿੱਤ ਹੁੰਦੇ ਨੇ ਫੁੱਲ, ਫਲ ਤੇ ਪੱਤ ਕਤਲ।

★

# ਸੁਦਾਮਾ ਦਾ ਸੰਦੇਸ਼

**-ਓਮ ਪ੍ਰਕਾਸ਼ ਸ਼ਰਮਾ**

ਮੈਂ ਵੀ ਕ੍ਰਿਸ਼ਨ
ਤੇਰੇ ਦਰਬਾਰ ਤੱਕ ਚੱਲ ਆਇਆ ਹਾਂ
ਆਹ ਲੈ ਮੁੱਠ ਚੌਲ
ਮੈਂ ਤੇਰੀ ਭੇਟ ਲਿਆਇਆ ਹਾਂ
ਮੈਂ ਕੋਈ ਉਪਮਾ ਦੇ ਗੀਤ ਗਾਉਣ ਨਹੀਂ ਆਇਆ
ਦੋਸਤੀ ਦਾ ਵਾਸਤਾ ਵੀ ਪਾਉਣ ਨਹੀਂ ਆਇਆ
ਸੋਨਾ ਤੇ ਚਾਂਦੀ ਵੀ ਮੈਂ ਨਹੀਂ ਮੰਗਦਾ
ਮਹਿਲ ਤੇ ਮਾੜੀਆਂ ਵੀ ਮੈਂ ਨਹੀਂ ਮੰਗਦਾ
ਮੈਂ ਤਾਂ ਸਿਰਫ ਆਪਣੀ ਹੋਂਦ ਦਿਖਾਉਣ ਆਇਆ ਹਾਂ
ਤੇ ਇਤਿਹਾਸ ਵਿਚ ਆਪਣਾ ਨਾਮ ਲਿਖਵਾਉਣ ਆਇਆ ਹਾਂ
ਪਰ ਕ੍ਰਿਸ਼ਨ। ਮੈਂ ਉਸ ਥਾਂ ਚੱਲ ਆਇਆ ਹਾ
ਜਿੱਥੇ ਟੁਕੜਿਆਂ ਦੇ ਬਦਲੇ, ਔਰਤਾਂ ਤੇਰੇ ਚਰਨ ਘੁੱਟਦੀਆਂ ਨੇ
ਤੇ ਜਿੱਥੇ ਟਕਿਆਂ ਦੇ ਬਦਲੇ, ਸੋਨੇ ਤੇ ਚਾਂਦੀ ਦੇ ਬਦਲੇ
ਤੇਰੇ ਬ੍ਰਾਹਮਣ ਤੇਰੀ ਉਪਮਾ ਲਿਖਦੇ ਨੇ
ਤੇ ਤੈਨੂੰ ਸੋਲ੍ਹਾਂ ਕਲਾਂ ਸੰਪੂਰਨ ਕਹਿਣ ਦਾ
ਤੇ ਭਗਵਾਨ ਬਨਾਉਣ ਦਾ ਹਰ ਯਤਨ ਕਰਦੇ ਨੇ
ਇਹ ਤੇਰਾ ਇਤਿਹਾਸ ਲਿਖਦੇ ਨੇ।
ਇਹ ਭੁੱਲੜ ਤੇਰੀ ਮਹਿਮਾਂ ਦੇ ਮਾਰੇ
ਤੈਨੂੰ ਦਾਨੀ ਸਦਵਾਉਣ ਦੇ ਮਾਰੇ
ਗਰੀਬਾਂ ਦਾ ਰਾਖਾ ਕਹਿਲਾਵਣ ਦੇ ਮਾਰੇ
ਇਤਿਹਾਸ 'ਚ ਮੇਰਾ ਵੀ ਨਾਂ ਲਿਖ ਬਹਿਣਗੇ
ਪਰ ਮੈਂ ਸੁਦਾਮਾਂ, ਲੱਖਾਂ ਸੁਦਾਮਿਆਂ ਦਾ ਪ੍ਰਤੀਕ ਹਾਂ
ਤੇਰੇ ਰਾਜ ਅੰਦਰ, ਲੁਟੀਂਦਿਆਂ ਦਾ ਪ੍ਰਤੀਕ ਹਾਂ
ਤੇਰੇ ਰਾਜ ਅੰਦਰ, ਭੁੱਖਿਆਂ ਤੇ ਨੰਗਿਆਂ ਦਾ ਪ੍ਰਤੀਕ ਹਾਂ
ਪਰ ਤੂੰ ਚਾਰ ਪੈਸੇ ਨਾਲ 'ਕੱਲੇ ਨੂੰ ਵਿਰਾਉਣਾ ਚਾਹਿਆ ਹੈ
ਤੇ ਇਤਿਹਾਸ ਵਿਚ ਮਹਾਂਦਾਨੀ ਲਿਖਵਾਉਣਾ ਚਾਹਿਆ ਹੈ
ਪਰ ਕ੍ਰਿਸ਼ਨ, ਦੁਆਪਰ ਬੀਤ ਜਾਵੇਗਾ
ਸਮੇਂ ਅਜਿਹੇ ਵੀ ਆਉਣਗੇ, ਜਦ ਲੋਕਾਂ ਦੇ ਦਿਮਾਗ ਹੋਣਗੇ
ਫਿਰ ਸਭ ਰਾਮ ਕ੍ਰਿਸ਼ਨ ਬੇ-ਨਕਾਬ ਹੋਣਗੇ
ਫਿਰ ਕੋਈ ਕਵੀ ਇਤਿਹਾਸ ਤੇ ਸ਼ੱਕ ਕਰੇਗਾ
ਤੇ ਪੁੱਛੇਗਾ : ਲੱਖਾਂ ਸੁਦਾਮਿਆਂ ਦੀ,ਮਿਹਨਤਕਸ਼ ਕਾਮਿਆਂ ਦੀ
ਮਿਹਨਤ ਤੇ ਪਲਣ ਵਾਲਾ
ਕੋਈ ਵਿਹਲੜ, ਭਗਵਾਨ ਕਿੱਦਾਂ ਹੋ ਸਕਦਾ ਹੈ ?
ਔਰਤ ਨੂੰ ਬੁਰਕੀ ਬਨਾਉਣ ਵਾਲਾ
ਤਿੰਨ ਸੌ ਸੱਠਾਂ ਨੂੰ 'ਕੱਲਾ ਹੰਢਾਉਣ ਵਾਲਾ
ਭਗਵਾਨ ਕਿੱਦਾਂ ਹੋ ਸਕਦਾ ਹੈ ?
ਫਿਰ ਇਕ ਕਵੀ ਨਹੀਂ, ਜ਼ਮਾਨੇ ਦਾ ਹਰ ਸੋਚਵਾਨ
ਇਤਿਹਾਸ ਨੂੰ ਮਿਥਿਹਾਸ ਕਹੇਗਾ
ਫਿਰ ਸੁਦਾਮਿਆਂ ਦੀਆਂ ਝੁੱਗੀਆਂ 'ਚੋਂ
ਇੱਕ ਆਵਾਜ਼ ਉੱਠੇਗੀ
ਮਿੱਲਾਂ 'ਚੋਂ, ਖੇਤਾਂ 'ਚੋਂ
ਆਵਾਜ਼ ਉੱਠੇਗੀ—
ਬੜਾ ਚਿਰ ਵਿਹਲੜ ਖਾਂਦੇ ਰਹੇ
ਹੁਣ ਤੱਕ ਭਗਵਾਨ ਕਹਾਂਦੇ ਰਹੇ
ਹੁਣ ਇਹਨਾਂ ਦੇ ਭੱਤੇ ਬੰਦ ਕਰੋ
ਇਹਨਾਂ ਦੇ ਭੱਤੇ ਬੰਦ ਕਰੋ। 'ਲੱਪ ਚਿਣਗਾਂ ਦੀ' ਵਿਚੋਂ

ਪੇਸ਼ਕਸ਼ : ਹਰਿੰਦਰ 'ਬੱਲੀ'



# ਗਜ਼ਲ

**ਜੱਸ-ਦੇਵਿੰਦਰ ਰੱਤੀ**

ਰੋਸ਼ਨੀ ਦਾ ਵਧ ਰਿਹਾ ਚਹੁੰ ਪਾਸੀਂ ਪ੍ਰਕਾਸ਼ ਹੈ !
ਭੋਲਿਆ, ਫਿਰ ਵੀ ਕਿਉਂ ਤੂੰ ਏਨਾ ਉਦਾਸ ਹੈ !!
ਆ ਜੀ ਭਰਕੇ ਤੱਕ ਲੈ ਜ਼ਮਾਨਾ ਬਦਲ ਗਿਆ.
ਸਾਇੰਸ ਨੇ ਬਣਾ ਛੱਡਿਆ ਧਰਤੀ ਨੂੰ ਅਕਾਸ਼ ਹੈ !!
ਕੌਣ ਹੈ ? ਖੁਦਾ ਤੇਰਾ ਕੀ ਉਸਦਾ ਰੂਪ ਰੰਗ ਹੈ ?
ਕੀ ਸ਼ਕਲ, ਕੀ ਆਕਾਰ, ਕੀ ਉਸਦਾ ਇਤਿਹਾਸ ਹੈ ?
ਇਹ ਬੇ-ਤੁਕੀ ਜਿਹੀ ਦਾਸਤਾਂ, ਇੱਕ ਝੂਠ ਨਹੀਂ ਤਾਂ ਹੋਰ ਕੀ,
ਝੂਠਾ ਇਹ ਤੇਰਾ ਰੱਬ ਹੈ, ਝੂਠ ਹੀ ਉਸਦਾ ਧਰਵਾਸ ਹੈ !!
ਇਹ ਸੱਚ ਹੈ ਤੇਰੇ ਸਾਹਮਣੇ ਜਿਉਂਦਾ ਜਾਗਦਾ,
ਖੁਦਾ ਜੋ ਇਨਸਾਨ ਹੈ, ਤੇਰੇ ਆਸ ਪਾਸ ਹੈ !!
ਸੁੱਟ ਦੇ ਲਾਹਕੇ ਹੁਣ ਤਾਂ ਇਨ੍ਹਾਂ ਪਾਖੰਡੀ ਬਾਣਿਆਂ ਨੂੰ,
ਪਹਿਨ ਲੈ ਇਹ ਜੋ ਅੱਜ ਦਾ ਸੱਚਾ ਲਿਬਾਸ ਹੈ !!
ਸੋਚ ਜਰਾ ਜ਼ਿੰਦਗੀ ਕਿੰਨੀ ਅਨਮੋਲ ਚੀਜ਼ ਹੈ,
ਫਿਰ ਕਿਉਂ ਇਹ ਭਟਕਣਾ ਜੇ ਤੈਨੂੰ ਅਹਿਸਾਸ ਹੈ !!
ਝੂਠ ਦੀ ਨਕਾਬ ਲਾਹ, ਸੱਚ ਦਾ ਹੈ ਚਿਹਰਾ ਤੱਕਣਾ,
ਆ ਯਾਰ ਤੂੰ ਵੀ ਸਾਥ ਦੇ, ਸੱਚ ਦੀ ਸਾਨੂੰ ਤਲਾਸ਼ ਹੈ !!
ਛੱਡ ਦੇ ਫਿਰ ਦੋਸਤਾ ਪੱਥਰਾਂ ਨੂੰ ਪੂਜਣਾ,
ਇਨਸਾਨ ਹੈਂ ਜੇ ਤੂੰ, ਤੇਰਾ ਇਨਸਾਨੀਅਤ 'ਚ ਵਿਸ਼ਵਾਸ਼ ਹੈ !!

# ਗਜ਼ਲ

**ਦਮਜੀਤ ਦਰਸ਼ਨ, ਬਠਿੰਡਾ**

ਲਹੂਆਂ ਦੀ ਗਾਗਰ ਊਣੀ ਕਤਲਾਂ ਦਾ ਦੌਰ ਬਾਕੀ ਹੈ।
ਟੁੱਟੇ ਬੰਨ੍ਹ ਦਰਿਆਵਾਂ ਦੇ ਵਹਿਣਾਂ ਦਾ ਸ਼ੋਰ ਬਾਕੀ ਹੈ।
ਅਖਬਾਰਾਂ ਦੇ ਜ਼ਖਮੀ ਪੱਤਰੇ, ਮੂੰਹੋਂ ਬੋਲਦੀ ਤਸਵੀਰ ਲੱਗਣ,
ਅਫਵਾਹਾਂ ਵੀ ਨੇ ਗਰਮ ਗਰਮ ਖਤਰਾਂ ਦਾ ਜੋਰ ਬਾਕੀ ਹੈ।
ਭਾਂਬੜ ਬਲਦੇ ਪਏ ਚੌਪਾਸੀ ਅੱਗ ਦਾ ਸੇਕ ਵੱਧ ਰਿਹੈ,
ਅਜ ਕੋਈ ਕਲਾਕਾਰ ਬੁਝਿਆ ਕਲ ਕੋਈ ਹੋਰ ਬਾਕੀ ਹੈ।
ਸ਼ਹਿਰਾਂ ਦੇ ਬਾਜ਼ਾਰ ਖਾਲੀ,ਗਲੀਆਂ ਦੀ ਰੌਣਕ ਨਹੀਂ ਦਿਸਦੀ
ਜਾਂ ਫਿਰੇ ਕੋਈ ਕੋਈ ਆਸ਼ਕ ਜਾਂ ਕਾਲਾ ਚੋਰ ਬਾਕੀ ਹੈ।
ਮਹਿੰਦੀ ਦਾ ਰੰਗਲਾ ਬੂਟਾ ਉਖੜ ਰਿਹਾ ਹੈ ਯਾਰੋ ਹੁਣ,
ਮਲ੍ਹੇ ਝਾੜੀਆਂ ਦਾ ਹੈ ਰਾਜ, ਕੰਡਿਆਲੀ ਥੋਹਰ ਬਾਕੀ ਹੈ।
ਧਰਤੀ ਦੀ ਹਿੱਕ ਮੱਘੇ ਇਹਦੇ ਪੈਰਾਂ 'ਚ ਖੰਜਰ ਨੇ,
ਬਿਜਲੀ ਕੜਕੇ ਚੌਤੇ ਪਹਿਰ,ਅ ਊਣੀ ਘਟਾ ਘਨਘੋਰ ਬਾਕੀ ਹੈ।
ਦੀਵਾ ਬਲ਼ੇ ਜਾਂ ਨਾ ਬਲ਼ੇ ਰੋਜ਼ ਾ ਦੀ ਆਸ ਬਣਦੀ ਹੈ,
ਚੰਨ ਦੀ ਚਾਨਣੀ ਰੁੱਸ ਗਈ ਇੱਕ ਰੋਂਦਾ ਚਕੋਰ ਬਾਕੀ ਹੈ।
ਅਸੀਂ ਜਿਉਂ ਰਹੇ ਹਾਂ ਸਾਥੀ ਲੜਨ ਜਾਂ ਮਰਨ ਲਈ,
ਕਰੀਏ ਗੱਲ ਸਮਸ਼ੀਰਾਂ ਦੀ ਬੱਸ ਇਹੋ ਲੋੜ ਬਾਕੀ ਹੈ।

# ਪ੍ਰੋਗਰਾਮ ਦੀ ਸੂਚਨਾ

ਤਰਕਸ਼ੀਲ ਸੁਸਾਇਟੀ ਦੀ ਬੰਗਾ ਇਕਾਈ ਵਲੋਂ ਪਿੰਡ ਪੰਡਵਾ (ਨੇੜੇ ਫਗਵਾੜਾ) ਵਿਖੇ ਪ੍ਰੋਗਰਾਮ ਕਰਵਾਇਆ ਜਾ ਰਿਹਾ ਹੈ। ਜਿਸ ਵਿਚ 'ਤੇ ਦੇਵ ਪੁਰਸ਼ ਹਾਰ ਗਏ' ਅਤੇ 'ਭੰਡ ਕਨੇਡਾ ਆਏ' ਨਾਟਕ ਖੇਡੇ ਜਾਣਗੇ। ਜਾਦੂ ਦਾ ਸ਼ੋਅ ਕੀਤਾ ਜਾਵੇਗਾ। ਸੁਸਾਇਟੀ ਦੁਆਰਾ ਹੱਲ ਕੀਤੇ ਕੇਸਾਂ ਨਾਲ ਸਬੰਧਿਤ ਸਮਗਰੀ ਦੀ ਪ੍ਰਦਰਸ਼ਨੀ ਲਗਾਈ ਜਾਵੇਗੀ। ਅਤੇ ਅੰਤ ਵਿਚ ਸ਼ੰਕਾ ਨਵਿਰਤੀ ਪ੍ਰੋਗਰਾਮ ਤਹਿਤ ਦਰਸ਼ਕਾਂ ਦੇ ਸਵਾਲਾਂ ਦੇ ਜਵਾਬ ਦਿੱਤੇ ਜਾਣਗੇ।

**ਨੋਟ:-** ਪਿੰਡ ਪੰਡਵਾ ਨੂੰ ਫਗਵਾੜਾ ਟਾਊਨ ਹਾਲ ਸਾਹਮਣੇ ਤੋਂ ਹਰ ਅੱਧੇ ਘੰਟੇ ਬਾਅਦ ਟੈਂਪੂ ਚਲਦੇ ਹਨ ਤੇ ਪ੍ਰੋਗਰਾਮ ਸਵੇਰੇ ਠੀਕ ਦਸ ਵਜੇ ਸ਼ੁਰੂ ਕਰ ਦਿੱਤਾ ਜਾਵੇਗਾ।

## ਇੱਕ ਸੁਝਾਅ ਇਹ ਵੀ

ਨਵੀਂ ਦਿੱਲੀ ਦੇ ਜੈਦੇਵ ਦੱਤਾ ਨੇ ਇਕ ਅਖਬਾਰ ਵਿਚ ਰਸ਼ਦੀ ਦੇ ਨਾਵਲ 'ਸ਼ੈਤਾਨ ਦੀਆਂ ਆਇਤਾਂ' ਬਾਰੇ ਇਕ ਦਿਲਚਸਪ ਸੁਝਾਅ ਦਿੱਤਾ ਹੈ। ਉਸ ਮੁਤਾਬਿਕ ਜਿਸ ਤਰਾਂ ਸਿਗਰਟਾਂ ਦੇ ਪੈਕਿਟ ਉਪਰ ਜਾਂ ਸ਼ਰਾਬ ਦੀ ਬੋਤਲ ਉਪਰ ਇਹ ਚਿਤਾਵਨੀ ਲਿਖੀ ਹੁੰਦੀ ਹੈ ਕਿ 'ਇਸ ਨੂੰ ਪੀਣਾ ਸਿਹਤ ਲਈ ਹਾਨੀਕਾਰਕ ਹੈ। ਉਸ ਤਰ੍ਹਾਂ ਰਸ਼ਦੀ ਦੇ ਨਾਵਲ ਉਪਰੋਂ ਪਾਬੰਦੀ ਹਟਾ ਕੇ ਇਹ ਕਨੂੰਨੀ ਚਿਤਾਵਨੀ ਲਿਖ ਦੇਣੀ ਚਾਹੀਦੀ ਹੈ ਕਿ ਇਸਨੂੰ ਪੜ੍ਹਨਾ ਧਾਰਮਿਕ ਭਾਵਨਾਵਾਂ ਲਈ ਹਾਨੀਕਾਰਕ ਹੋ ਸਕਦਾ ਹੈ!'

## ਅਗਲੇ ਅੰਕ ਵਿਚ ਵਿਸ਼ੇਸ਼

(1) ਡਾ: ਹਰਚੰਦ ਸਿੰਘ ਦਾ ਲੇਖ—ਕੈਂਸਰ : ਇਸਦੇ ਕਾਰਣ ਰੋਕਥਾਮ, ਤਖਸ਼ੀਸ ਅਤੇ ਇਲਾਜ।

(2) ਸਾਬਕਾ ਵਿਦਿਆਰਥੀ ਆਗੂ 'ਨਰਿੰਦਰ ਚਾਹਲ' ਦਾ ਲੇਖ--ਨਾਸਤਕਾਂ ਦੇ ਵੀ ਕੁੱਝ ਹੱਕ ਹਨ।

# ਕਿਹ ਬਿਧਿ ਸਜਾ ਪ੍ਰਥਮ ਸੰਸਾਰਾ

## ( ਬ੍ਰਹਿਮੰਡ ਬਾਰੇ ਲੇਖ ਦਾ ਦੂਜਾ ਭਾਗ )

-ਪਾਸ਼

(ਲੇਖ ਲੜੀ ਦੇ ਦੂਸਰੇ ਭਾਗ ਦੀ ਇਸ ਪਹਿਲੀ ਕਿਸ਼ਤ ਵਿਚ ਇਸ ਸਮੁੱਚੇ ਸੰਸਾਰ ਦੀ ਉਤਪਤੀ ਤੇ ਕਾਰਜ ਵਿਧੀ ਬਾਰੇ ਵੈਦਿਕ ਕਾਲ ਦੇ ਚਿੰਤਨ ਵਿਚੋਂ ਕਿਵੇਂ ਦੇਵਤਿਆਂ ਅਤੇ ਫਿਰ ਰੱਬ ਆਦਿ ਦੇ ਸੰਕਲਪ ਉਭਰੇ ਅਤੇ ਪੁਰਾਣੇ ਗਰੰਥਾਂ ਵਿਚ ਸੰਸਾਰ ਦੀ ਉਤਪਤੀ ਬਾਰੇ ਕੀ ਕੀ ਕਲਪਨਾਵਾਂ ਦਰਜ ਹਨ ਆਦਿ ਬਾਰੇ ਜਾਣਕਾਰੀ ਦਿੱਤੀ ਗਈ ਹੈ। ਅਗਲੀ ਕਿਸ਼ਤ ਵਿਚ ਇਸ ਸਵਾਲ ਦਾ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਵਿਸ਼ਲੇਸ਼ਣ ਕੀਤਾ ਜਾਵੇਗਾ।)

ਇਸ ਲੇਖ ਦੇ ਪਿਛਲੇ ਹਿੱਸੇ ਵਿਚ ਅਸੀਂ ਬ੍ਰਹਿਮੰਡ ਦੇ ਸਰੂਪ ਅਤੇ ਉਸ ਵਿਚ ਵਾਪਰ ਰਹੇ ਮੋਟੇ ਮੋਟੇ ਪਦਾਰਥਕ ਵਰਤਾਰਿਆਂ ਸਬੰਧੀ ਖਗੋਲ ਸਾਸ਼ਤਰ (Cosmology) ਦੀਆਂ ਲੱਭਤਾਂ ਅਨੁਸਾਰ ਵਿਆਖਿਆ ਕਰਨ ਦਾ ਯਤਨ ਕੀਤਾ ਸੀ। ਬ੍ਰਹਿਮੰਡ ਅੰਦਰ ਹੁਣ ਤਕ 284 ਸਥਿਰ ਨਿਊਕਲੀਆ ਦਾ ਪਤਾ ਲੱਗ ਚੁੱਕਾ ਹੈ। ਕੁਝ ਹੋਰਨਾਂ ਦਾ ਵੀ ਪਤਾ ਲੱਗ ਰਿਹਾ ਹੈ। ਇਕ ਸਥਿਰ ਨਿਊਕਲੀ ਦੀ ਉਮਰ ਅਨੰਤ ਹੁੰਦੀ ਹੈ। ਕਿਉਂਕਿ ਇਹ ਰੇਡੀਓ ਧਰਮੀ ਨਹੀਂ ਹੁੰਦਾ। ਅੱਜ ਤਕ ਜਾਣੇ ਗਏ ਇਹ 84 ਨਿਊਕਲੀ 83 ਵਖ ਵਖ ਤੱਤਾਂ ਦੇ ਆਈਸੋਟੋਪ ਹਨ ਪਿਛਲੇ ਲੇਖ ਵਿਚ ਹਾਈਡਰੋਜਨ ਦੇ ਵਖ ਵਖ ਰੂਪਾਂ ਅਤੇ ਹੋਰ ਰਸਾਇਣੀ ਤੱਤਾਂ ਦੇ ਅਨੰਤ ਪੁਲਾੜ ਵਿਚ ਵਖ ਵਖ ਥਾਵਾਂ ਉਤੇ ਸੰਘਣੇਪਨ ਅਤੇ ਵਿਰਲਾਂ ਉਸਾਰਨ ਦੀ ਪ੍ਰਕ੍ਰਿਆ ਅਤੇ ਉਸਦੇ ਕਾਰਨ- ਭਾਰੀ ਗਰੂਤਾ ਦਬਾਵਾਂ ਅਤੇ ਉਚ ਤਾਪਮਾਨ ਕਾਰਨ ਐਟਮਾਂ ਦਾ ਇਲੈਕਟ੍ਰਾਨਾਂ ਅਤੇ ਨਿਊਕਲੀਆਂ ਵਿਚ ਟੁੱਟਣ ਦੀ ਪ੍ਰਕ੍ਰਿਆ-ਨੇਬੂਲਾਵਾਂ ਬਣਨ, ਗਲੈਕਸੀਆਂ ਦੀ ਉਸਾਰੀ ਅਤੇ ਗਲੈਕਸੀਆਂ ਦੇ ਅੰਦਰ ਸੂਰਜਾਂ ਅਤੇ ਸੂਰਜ ਮੰਡਲਾਂ ਦੇ ਬਣਨ ਦੀ ਮੋਟੀ ਮੋਟੀ ਜਾਣਕਾਰੀ ਸੀ। ਅਤੇ ਬ੍ਰਹਿਮੰਡ ਉਤਪਤੀ ਦੇ ਪ੍ਰਸੰਗ ਵਿਚ ਆਈਨਸਟਾਈਨ ਦੇ ਸਹਿਜ ਵਿਕਾਸੀ ਸਿਧਾਂਤ ਦਾ ਪੱਖ ਸਪਸ਼ਟ ਕੀਤਾ ਗਿਆ ਸੀ ਇਸ ਸਿਧਾਂਤ ਉਤੇ ਵਧੇਰੇ ਸਫੇ ਲਾਉਣ ਦਾ ਕਾਰਣ ਇਹ ਸੀ ਕਿ ਬ੍ਰਹਿਮੰਡ ਉਤਪਤੀ ਦੇ ਦੂਜੇ ਦੋਵੇਂ ਸਿਧਾਂਤ ਇਸ ਜਿੰਨੀਆਂ ਵਿਗਿਆਨਕ ਪੁਸ਼ਟੀਆਂ ਹਾਸਲ ਨਹੀਂ ਕਰ ਸਕੇ। ਲੇਮਾਤ੍ਰੀਟਰ ਅਤੇ ਗੈਮਵ ਦੁਆਰਾ ਸਹਿਜ ਵਿਕਾਸੀ ਸਿਧਾਂਤ ਦੀ ਰੂਪ ਰੇਖਾ ਘੜਨ ਤੋਂ ਬਾਅਦ ਸਾਪੇਖਤਾ ਸਿਧਾਂਤ ਨੇ ਇਸ ਧਾਰਨਾ ਨੂੰ ਬਹੁਤ ਸਾਰੇ ਪੱਖਾਂ ਤੋਂ ਸਹੀ ਦਿਖਾ ਦਿਤਾ। ਦੂਜੇ ਪਾਸੇ ਡਾ: ਹੋਇਅਲ ਅਤੇ ਗੋਲਡ ਆਦਿ ਵਿਗਿਆਨੀਆਂ ਵਲੋਂ ਪੇਸ਼ ਕੀਤੀ ਗਈ Steady state theory ਅਤੇ ਲਾਈਟਲਿਸ਼ਨ ਆਦਿ ਵਲੋਂ ਘੜੇ ਗਏ ਬਿਜਲਈ ਸਿਧਾਂਤਾਂ ਨੂੰ ਉਨੀ ਵਿਗਿਆਨਕ ਪੁਸ਼ਟੀ ਨਹੀਂ ਮਿਲ ਸਕੀ।

ਸਾਡਾ ਆਖਰੀ ਸਵਾਲ (ਖ) ਸੀ ਕਿ ਬ੍ਰਹਿਮੰਡ ਦਾ ਇਹ ਸਾਰਾ ਸਾਜ ਸਮਾਨ (ਭਾਵੇਂ Evolutionary Universe) ਨੂੰ ਹੀ ਲੈ ਕੇ ਚੱਲੀਏ) ਆਖਰ ਬਣਿਆ ਕਿਥੋਂ? ਕਿਉ ਬਣਿਆ ਅਤੇ ਕਿਸ ਨੇ ਬਣਾਇਆ? ਜੇ ਕਿਸੇ ਨੇ ਬਣਾਇਆ ਸੀ ਤਾਂ ਉਹ ਖੁਦ ਕਿਥੋਂ ਬਣਿਆ? ਇਸ ਸਵਾਲ ਤੇ ਆ ਕੇ ਆਸਤਕ ਲੋਕ ਨਸ ਜਾਂਦੇ ਹਨ ਅਤੇ ਬੜੇ ਹਾਸੋਹੀਣੇ ਜਵਾਬ ਦਿਆ ਕਰਦੇ ਹਨ। (ਦੂਜੇ ਪਾਸੇ ਵਰਨਣ ਯੋਗ ਹੈ ਕਿ ਵਿਗਿਆਨਕ ਦਰਸ਼ਨ ਇਸ ਸਵਾਲ ਦੀਆਂ ਧੱਜੀਆਂ ਉਡਾ ਕੇ ਰਖ ਦਿੰਦਾ ਹੈ। ਰੱਬ ਦੀ ਹਸਤੀ ਮੰਨਣ ਵਾਲੇ ਜੇ ਵਿਗਿਆਨ ਵਿਰੋਧੀ ਨਾ ਹੋਣ ਤਾਂ ਬ੍ਰਹਿਮੰਡ ਦੀ ਉਪਰ ਦੱਸੀ ਗਈ ਮੋਟੀ ਮੋਟੀ ਰਸਾਇਣਕ ਅਤੇ ਭੌਤਿਕ ਵਿਆਖਿਆ ਨੂੰ ਤਾਂ ਮੰਨ ਲੈਣਗੇ) ਕਿਉਂਕਿ ਇਸ ਤੋਂ ਬਿਨਾਂ ਚਾਰਾ ਹੀ ਨਹੀਂ ਪਰ ਅਗੋਂ ਉਹ ਆਪਣੇ ਚਿੱਤੋਂ ਇਕ ਮਹਾਂ ਸਵਾਲ ਦੀ ਮੂੰਗਲੀ ਕੱਢ ਮਾਰਨਗੇ "ਚਲੋ ਜੀ ਇਹ ਦੱਸੋ ਕਿ Big Bang ਧਮਾਕੇ ਤੋਂ ਪਹਿਲਾਂ ਵਾਲਾ ਮੌਜੂਦ ਅਣੂ ਜਾਂ ਪਦਾਰਥ ਕਿਥੋਂ ਆ ਗਿਆ?

### ਹਿੰਦੂ ਧਰਮ ਦੇ ਗਰੰਥਾਂ ਵਿਚ ਸ੍ਰਿਸ਼ਟੀ ਰਚਨਾ :-

ਵੇਦਾਂ ਵਿਚ ਹਿੰਦੂ ਧਰਮ ਦੇ ਦਰਸ਼ਨ ਦੀਆਂ ਬੁਨਿਆਦਾਂ ਅਤੇ ਉਪਨਿਸ਼ਦਾਂ ਵਿਚ ਦਰਸ਼ਨ ਦਾ ਵਿਸਥਾਰ ਹੈ। ਸਭ ਤੋਂ ਪੁਰਾਣਾ ਗਰੰਥ ਰਿਗਵੇਦ ਮੰਤਰ-ਸੰਹਿਤਾ ਹੈ। ਇਸ ਗਰੰਥ ਦੀ ਰਚਨਾ 1500 ਤੋਂ ਲੈ ਕੇ 1000 ਈ: ਪੂਰਵ ਸਮੇਂ ਵਿਚ ਆਰੀਆ ਰਿਸ਼ੀਆਂ ਦੀਆਂ ਛੇ ਪੀੜ੍ਹੀਆਂ ਵਲੋਂ ਕੀਤੀ ਗਈ। ਜਿਨਾਂ ਵਿਚ ਸਭ ਤੋਂ ਪੁਰਾਣੇ ਵਿਸ਼ਵਾ ਮਿੱਤਰ, ਵਸ਼ਿਸ਼ਠ, ਭਾਰਦਵਾਜ, ਗੌਤਮ, ਅਤਰੀ ਆਦਿ ਰਿਸ਼ੀ ਹਨ ਇਹ ਉਹ ਕਾਲ ਸੀ ਜਦੋਂ ਹਾਲਾਂ ਆਰੀਆਂ ਵਿਚ ਕਿਸ ਇਕ ਦੇਵਤਾ ਨੂੰ ਸਭ ਕਾਸੇ ਦਾ ਕਰਤਾ ਧਰਤਾ ਮੰਨਣ ਦਾ ਕੋਈ ਵਿਚਾਰ ਨਹੀਂ ਸੀ। ਭਾਵੇਂ ਕਿ ਰਿਗ ਵੇਦ ਦੇ ਪੁਰਾਣੇ ਮੰਤਰਾਂ ਵਿਚ ਇੰਦਰ, ਸੋਮ ਅਤੇ ਵਰੁਣ ਦੀ ਕਾਫੀ ਮਹਿਮਾ ਗਾਈ ਹੈ। ਰਿਸ਼ੀ ਜਦ ਵੀ ਕਿਸੇ ਦੇਵਤੇ ਦੀ ਮਹਿਮਾ ਕਰਨ ਲਗਦਾ ਹੈ। ਤਾਂ ਪੂਰੀ ਤਾੜੀ ਵਿਚ ਆ ਕੇ ਉਸੇ ਨੂੰ ਸਭ ਗੁਣਾਂ ਦਾ ਸਵਾਮੀ ਅਤੇ ਸਰਵ ਕਲਾ ਸਮਰੱਥ ਕਹੀ ਜਾਂਦਾ ਹੈ। ਪਰ ਰਿਗ ਵੇਦ ਦੇ ਸਭ ਤੋਂ ਮਗਰਲੇ ਮੰਤਰਾਂ (ਦਸ਼ਮ ਮੰਡਲ) ਤੱਕ ਪਹੁੰਚਦਿਆਂ ਰਿਸ਼ੀਆਂ ਦੀ ਧਾਰਨਾ ਬਹੁਤ ਦੇਵਤਿਆਂ ਤੋਂ ਇਕ ਦੇਵ-ਵਾਦ ਵੱਲ ਵਧਦੀ ਨਜ਼ਰ ਆਉਂਦੀ ਹੈ। ਦੇਵਾਵਲੀ ਉਤੇ ਧਿਆਨ ਮਾਰੀਏ ਤਾਂ ਅਸੀਂ ਖਿਆਲ ਨੂੰ ਫੈਲ ਰਿਹਾ ਦੇਖਦੇ ਹਾਂ ਕਿ ਬ੍ਰਾਹਮਣਵਾਦ ਗਰੰਥ ਇਕੋ ਹੀ ਦੇਵਤਾ ਨੂੰ ਅਗਨੀ, ਯਮ, ਸੂਰਜ ਕਹਿੰਦੇ ਹਨ- "एक सद्विप्रा बहुधा वदन्ति, अग्नि यम मातरिश्वान माहु।"

ਦੂਜੇ ਪਾਸੇ ਸਵਰਉਚਤਾ ਨੂੰ ਪ੍ਰਗਟ ਕਰਨ ਵਾਲੇ ਪਰਜਾਪਤੀ ਵਰਗੇ ਦੇਵਤਿਆਂ ਨੂੰ ਮੂਹਰੇ ਲਿਆਂਦਾ ਜਾ ਰਿਹਾ ਸੀ। ਬ੍ਰਹਮ (ਨਿਪੁੰਸਕ ਲਿੰਗ) ਦੇਵਤਾ ਅਗਲੇ ਸਮਿਆਂ ਦੇ ਉਪਨਿਸ਼ਦਾਂ ਤਕ ਪਹੁੰਚ ਕੇ ਦੇਵਤਿਆਂ ਸਿਰ ਦੇਵਤਾ ਬਣ ਜਾਂਦਾ ਹੈ। ਇਕ ਅਦੁੱਤੀ ਨਿਰਾਕਾਰ ਸ਼ਕਤੀ ਵੀ ਬਣ ਜਾਂਦਾ ਹੈ। ਪਰ ਜਿਥੇ ਰਿਗ ਵੇਦ ਦਾ ਬ੍ਰਹਮਾ (ਪੁਲਿੰਗ) ਇਕ ਸਧਾਰਣ ਜਿਹਾ ਦੇਵਤਾ ਹੈ। ਉਥੇ ਬ੍ਰਹਮ (ਨਿਪੁੰਸਕ) ਦਾ ਅਰਥ ਭੋਜਨ ਦਾਤਾ, ਅਦਭੁਤ ਸ਼ਕਤੀ ਵਾਲਾ ਮੰਤਰ, ਜੱਗ ਪੂਰਤੀ, ਦਾਨ ਦੱਖਣਾ ਆਦਿ ਮਿਲਦਾ ਹੈ। ਰਿਗ ਵੇਦ ਦੇ ਆਖਰੀ ਕਾਲ ਵਿਚ ਪਹੁੰਚ ਕੇ ਪਰਜਾਪਤੀ ਮਹਾਨ ਅਤੇ ਸਰਵ ਉਚ ਹੋ ਜਾਂਦਾ ਹੈ। ਪਰਜਾਪਤੀ ਦੇ ਕ੍ਰਮ ਵਿਕਾਸ ਤੇ ਗਹੁ ਕਰੀਏ ਤਾਂ ਉਹ ਵੀ ਪਹਿਲਾਂ ਪਰਜਾਵਾਂ ਦਾ ਸਵਾਮੀ ਇਕ ਵਿਸ਼ੇਸ਼ਣ ਮਾਤਰ ਹੀ ਹੈ ਪਰ ਦਸ਼ਮ ਮੰਡਲ ਤੱਕ ਆ ਕੇ ਪਰਜਾਪਤੀ ਬਾਰੇ ਇਹ ਧਾਰਨਾ ਬਣ ਚੁੱਕਦੀ ਹੈ।

"ਸੁਨਹਿਰੇ ਗਰਭ ਵਾਲਾ (ਪਰਜਾਪਤੀ) ਪਹਿਲਾਂ ਸੀ। ਜੱਗ ਤੇ ਮੌਜੂਦ ਉਹ ਇਕਲੌਤਾ ਦੇਹਧਾਰੀ ਸੀ। ਉਹ ਧਰਤੀ ਅਤੇ ਇਸ ਅਕਾਸ਼ ਨੂੰ ਧਾਰਨ ਕਰਦਾ ਸੀ"।

ਸਾਮ ਵੇਦ ਵਿਚ 75 ਮੰਤਰਾਂ ਨੂੰ ਛੱਡ ਕੇ ਬਾਕੀ ਸਾਰੇ ਰਿਗ ਵੇਦ ਵਾਲੇ ਯੱਗਾਂ ਵਿਚ ਗਾਉਣ ਲਈ ਇਕੱਠੇ ਕਰ ਲਏ ਗਏ ਹਨ। ਯਜੁਰਵੇਦ ਸੰਹਿਤਾ ਵਿਚ ਵੀ ਬਹੁਤ ਸਾਰੇ ਮੰਤਰ ਰਿਗਵੇਦ ਵਿਚੋਂ ਹੀ ਹਨ। ਯਜੁਰਵੇਦ ਕਰਮਕਾਂਡ ਮੰਤਰ ਹੋਣ ਕਾਰਨ ਇਸ ਦੇ ਮੰਤਰਾਂ ਨੂੰ ਵਖ ਵਖ ਯੱਗਾਂ ਵਿਚ ਵਰਤੋਂ ਦੀ ਤਰਤੀਬ ਅਨੁਸਾਰ ਸੰਗ੍ਰਹਿ ਕੀਤਾ ਗਿਆ ਹੈ। ਸਭ ਤੋਂ ਮਗਰਲਾ ਅਰਥਵੇਦ ਹੈ। ਬੁੱਧ ਦੇ ਸਮੇਂ ਤਕ ਤਿੰਨ ਵੇਦ ਹੀ ਮੰਨੇ ਜਾਂਦੇ ਸਨ। ਉਨੀ ਦਿਨੀਂ ਪੜ੍ਹੇ ਲਿਖੇ ਗੁਣੀ ਗਿਆਨੀ ਪੰਡਤ ਨੂੰ 'त्रिश्र वेदान पाहगू" ਕਿਹਾ ਜਾਂਦਾ ਸੀ। ਅਰਥ ਵੇਦ "ਮਾਰਨ-ਮੋਹਨ-ਉਚਾਰਨ" ਵਰਗੇ ਤੰਤਰ ਮੰਤਰ ਦਾ ਵੇਦ ਹੈ। ਸ੍ਰਿਸ਼ਟੀ ਰਚਨਾ ਬਾਰੇ ਹਿੰਦੂ ਧਰਮ ਅਸਲ ਵਿਚ ਵੇਦਾਂ ਤੋਂ ਬਾਅਦ ਵਿਚ ਰਚਿਤ ਹੁੰਦਾ ਹੈ। ਵੈਦਿਕ ਕਾਲ ਵਿਚ ਰਿਸ਼ੀ ਲੋਕ ਧਰਮ ਅਤੇ ਦੇਵ ਵਾਦ ਵਿਚ ਯਕੀਨ ਰਖਦੇ ਸਨ। ਯੱਗਦਾਨ ਰਾਹੀਂ ਜੀਵਨ ਵਿਚ ਅਤੇ ਮਰਨ ਤੋਂ ਬਾਅਦ ਵਿਚ ਵੀ ਸੁਖੀ ਰਹਿਣਾ ਚਾਹੁੰਦੇ ਸਨ। ਪਰ ਫਲਸਫਾ ਇਸ ਤੋਂ ਵਧ ਡੂੰਘਾਈ ਵਲ ਨਹੀ ਗਿਆ ਸੀ। ਸੰਸਾਰ ਦੀ ਤਹਿ ਵਿਚ ਕੀ ਹੈ? ਇਸ ਚਲਦੇ ਪਿੱਛੇ ਕੀ ਕੋਈ ਅਚੱਲ ਸ਼ਕਤੀ ਵੀ ਹੈ? ਇਹ ਸੰਸਾਰ ਅਰੰਭ ਵਿਚ ਕਿਸ ਤਰਾਂ ਦਾ ਸੀ? ਇਹਨਾਂ ਵਿਚਾਰਾਂ ਦਾ ਕੇਵਲ ਇਕ ਧੁੰਦਲਾ ਜਿਹਾ ਝਾਉਲਾ ਸਾਨੂੰ ਰਿਗਵੇਦ ਦੇ ਨਾਮਦੀਯ ਸੂਕਤ (ਰਿੱਗ 20/129) ਅਤੇ ਯਜੁਰਵੇਦ ਦੇ ਆਖਰੀ ਅਧਿਆਇ (40) ਵਿਚ (ਈਸ਼ ਉਪਨਿਸ਼ਦ) ਵਿਚ ਮਿਲਦਾ ਹੈ।

'ਉਸ ਵੇਲੇ ਨਾ ਹੋਂਦ ਸੀ ਨਾ ਅਣਹੋਂਦ। ਨਾ ਪੁਲਾੜ ਸੀ ਨਾ ਉਸ ਤੋਂ ਪਰ੍ਹੇ ਵਿਉਮ ਸੀ। ਕਿਸੇ ਨੇ ਸਭ ਕੁਝ ਢਕਿਆ ਹੋਇਆ ਸੀ? ਅਤੇ ਕਿਥੇ? ਕਿਸ ਦੀ ਰੱਖਿਆ ਹਨ? ਕੀ ਉਥੇ ਪਾਣੀ ਅਥਾਹ ਸੀ? ॥ ? ॥ ਉਦੋਂ ਨਾ ਮੌਤ ਸੀ ਨਾ ਅਮਰ ਮੌਜੂਦਗੀ, ਦਿਨ ਹੋਣ ਜਾਂ ਨਾ ਹੋਣ ਵਿਚ ਕੋਈ ਫਰਕ ਨਹੀਂ ਸੀ। ਸਭ ਕੁਝ ਇਕੋ ਸਰਬ ਸਮਰੱਥ ਸ਼ਕਤੀ ਨਾਲ ਸੰਚਾਲਤ ਸੀ। ਨਾ ਕੋਈ ਉਸ ਤੋਂ ਉਪਰ ਸੀ ਨਾ ਕੋਈ ਹੋਰ ਉਸ ਤੋਂ ਬਿਨਾਂ ਸੀ॥ 2 ॥ ਅਰੰਭ ਵਿਚ ਉਥੇ ਹਨੇਰਾ ਹਨੇਰੇ ਵਿਚ ਲੁਕਿਆ ਪਿਆ ਸੀ ਸੰਸਾਰ ਕੇਵਲ ਜਲ ਹੀ ਜਲ ਸੀ।

ਉਹ ਜੋ ਸੱਖਣੇ ਪਣ ਅਤੇ ਖਾਲੀ ਵਿਚ ਲਕਿਆ ਬੈਠਾ ਹੈ। ਇਕ ਉਹੀ (ਆਪਣੀ) ਸ਼ਕਤੀ ਨਾਲ ਵਿਕਸਤ ਸੀ॥ ॥

ਉਦੋਂ ਸਭ ਤੋਂ ਪਹਿਲੀ ਵਾਰ ਇੱਛਾ ਪੈਦਾ ਹੋਈ। ਇੱਛਾ ਜੋ ਕਿ ਆਪਣੇ ਆਪ ਮਨ ਦਾ ਮੁਢਲਾ ਬੀਜ਼ ਸੀ।...... ਉਹ ਮੂਲ ਸੋਮਾ, ਜਿਸ ਨਾਲ ਇਹ ਸੰਸਾਰ ਪੈਦਾ ਹੋਇਆ, ਅਤੇ ਕੀ ਇਹ ਬਣਾਇਆ ਗਿਆ ਹੈ ਜਾਂ ਅ-ਰਚਤ ਹੈ। ਇਸ ਨੂੰ ਉਹੀ ਜਾਣਦਾ ਹੈ ਜਾਂ ਨਹੀਂ ਜਾਣਦਾ ਜੋ ਕਿ ਉਚਤਮ ਦੇਵ **ਲੋਕ ਤੋਂ ਰਾਜ ਕਰਦਾ ਹੈ ਅਤੇ ਜੋ ਸਰਵਦਰਸ਼ੀ ਸਵਾਮੀ ਹੈ ॥ 6 ॥** ਏਥੇ ਅਸੀਂ ਉਨਾਂ ਸਵਾਲਾਂ ਨੂੰ ਉਠ-ਦਿਆਂ ਵੇਖਦੇ ਹਾਂ ਜਿਨਾਂ ਦੇ ਜਵਾਬ ਅੱਗੇ ਚੱਲਕੇ ਫਲਸਫੇ ਦੀ ਨੀਂਹ ਰਖਦੇ ਹਨ। ਸੰਸਾਰ ਪਹਿਲਾਂ ਕੀ ਸੀ ? ਦਾ ਉਤਰ ਕਿਸੇ ਨੇ ਇਹ ਦਿਤਾ ਕਿ ਇਹ ਸਦਾ ਤੋਂ ਇਸੇ ਤਰਾਂ, ਮੌਜੂਦ ਰਿਹਾ ਹੈ। ਕਿਸੇ ਨੇ ਕਿਹਾ ਹੈ ਕਿ ਮੌਜੂਦਾ ਸ੍ਰਿਸ਼ਟੀ ਤੋਂ ਪਹਿਲਾਂ ਕੁਝ ਵੀ ਨਹੀਂ ਸੀ।

ਮਗਰੋਂ ਉਪਨਿਸ਼ਦਾਂ ਅਤੇ ਬ੍ਰਾਹਮਣ ਗਰੰਥਾਂ ਵਿਚ ਇਸ ਸਵਾਲ ਨੂੰ ਰਿਸ਼ੀ ਵਿਦਵਾਨਾਂ ਨੇ ਵਖ ਵਖ ਢੰਗਾਂ ਨਾਲ ਨਜਿੱਠਣ ਦੀ ਕੋਸਿਸ਼ ਕੀਤੀ ਹੈ। ਉਨਾਂ ਧਾਰਨਾਵਾਂ ਨੂੰ ਕਾਲਪਨਿਕ ਰੰਗਣ ਦੇ ਕੇ ਪੁਰਾਨਾਂ ਵਿਚ ਰੌਚਿਕ ਕਥਾਵਾਂ ਨੇ ਜਨਮ ਲਿਆ।

**ਛਾਂਦੋਗਯ ਉਪਨਿਸ਼ਦ :-** "ਕਈ ਕਹਿੰਦੇ ਹਨ ਕਿ ਇਸ ਤੋਂ ਪਹਿਲਾਂ ਇਥੇ ਅਭਾਵ/ਅਣਹੋਂਦ ਹੀ ਸੀ। ਪਰ ਸੋਮਯ ! ਇਹ ਕਿਵੇਂ ਸੰਭਵ ਹੈ ? ਅਣਹੋਂਦ ਵਿਚ ਹੋਂਦ ਕਿਵੇਂ ਪੈਦਾ ਹੋ ਸਕਦੀ ਹੈ ? ਅਸਲ ਵਿਚ ਪਹਿਲਾਂ ਤੋਂ ਇਕ ਅਦੁਤੀ ਹੋਂਦ ਮੌਜੂਦ ਸੀ। ਉਸਨੇ ਇੱਛਾ ਕੀਤੀ ਕਿ ਮੈਂ ਬਹੁਤ ਹੀ ਪ੍ਰਗਟ ਹੋਵਾਂ। ਉਸਨੇ ਅੱਗ ਪੈਦਾ ਕੀਤੀ.......ਪਾਣੀ ਸਿਰਜਿਆ ਪਾਣੀ ਨੇ......ਅੰਨ ਸਿਰਜਿਆ" । 6/2/1-4

ਸ੍ਰਿਸ਼ਟੀ ਪਹਿਲਾਂ ਨਹੀਂ ਸੀ। ਸੋ ਉਸ (ਰੱਬ) ਦੇ ਮਨ ਵਿਚ ਆਈ ਕਿ ਮੈਂ ਸਰੀਰ ਧਾਰਣ ਕਰਾਂ। ਉਸ ਦੀ ਇੱਛਾ ਨਾਲ ਪਾਣੀ ਹੋਂਦ ਵਿਚ ਆਇਆ......ਜੋ ਪਾਣੀ ਦਾ ਸੁਰ ਸੀ ਉਹ ਵੱਡਾ ਹੋਇਆ ਅਤੇ ਧਰਤੀ ਬਣ ਗਿਆ। ਮਗਰੋਂ ਅੱਗ ਬਣੀ 1/2/1-2

**ਮਹਿਦਾਸ ਏਤਰਯ** "ਪਹਿਲਾਂ ਇਕੱਲੀ ਆਤਮਾ ਹੀ ਜਿਉਂਦੀ ਸੀ ਦੂਜਾ ਕੁਝ ਨਹੀਂ ਸੀ। ਉਸਦੇ ਚਿੱਤ ਵਿਚ ਆਇਆ "ਲੋਕਾਂ ਨੂੰ ਸਿਰਜਾਂ" ਉਸਨੇ ਇਹ ਲੋਕ-ਪਾਣੀ ਨੂੰ ਸਿਰਜਿਆ ਫੇਰ ਇੱਛਾ ਕੀਤੀ ਕਿ ਇਹ ਲੋਕਪਾਲਾਂ ਨੂੰ ਸਿਰਜਣਾ। ਉਸਨੇ ਪਾਣੀ ਵਿਚੋਂ ਹੀ ਪੁਰਸ਼ ਨੂੰ ਉਠਾ ਕੇ ਥਿਰਕਾਇਆ, ਤਪਾਇਆ ... . 1" (1/1-3)

**ਤੈਤਰੀਯ ਉਪਨਿਸ਼ਦ :-** ਬ੍ਰਹਮਾ ਨੇ ਕਾਮਨਾ ਕੀਤੀ ਕਿ "ਬਹੁਤਾ ਹੋਵਾਂ, ਜਨਮ ਦਿਆਂ। ਉਹਨੇ ਤਪ ਕੀਤਾ ਅਤੇ ਤਪ ਨਾਲ ਹੀ ਸਾਰਾ ਸੰਸਾਰ ਸਿਰਜਿਆ। ਉਸ ਨੂੰ ਸਿਰਜ ਕੇ ਬ੍ਰਹਮਾ ਉਸ ਦੇ ਅੰਦਰ ਪ੍ਰਵੇਸ਼ ਕਰ ਗਿਆ" (2/8)

**ਏਤਰੇਯ ਬ੍ਰਾਹਮਣ :** ਇਸ ਗਰੰਥ ਵਿਚ ਸ੍ਰਿਸ਼ਟੀ ਦੇ ਰਚੇ ਜਾਣ ਦੀ ਕਹਾਣੀ ਪਰਜਾਪਤੀ ਨਾਲ ਜੋੜੀ ਗਈ ਹੈ। ਕੁਦਰਤ ਦੀ ਰਚਨਾ ਕਰਨ ਲਈ ਪਰਜਾਪਤੀ ਨੇ ਆਪਣੀ ਧੀ ਦਯੌਸ ਨਾਲ ਵਿਆਹ ਕਰ ਲਿਆ (प्रजायपति वै स्वाम दुहिवरमह-यायत)। ਪਰਜਾਪਤੀ ਜੀ ਲੰਮੇਂ ਸਮੇਂ ਤਕ ਆਪਣੀ ਧੀ ਨਾਲ ਸਰੀਰਕ ਮੇਲਾ ਕਰਦੇ ਰਹੇ। ਸਮਾਂ ਬੀਤਣ ਉਤੇ ਹੋਰ ਤਰੀਕੇ ਬਦਲਦੇ ਰਹੇ ਤੇ ਜਦ ਮਗਰੋਂ ਦੇਵਤਿਆਂ ਦੇ ਸਮਾਜ ਵਿਚ ਪਿਓ ਧੀ ਦੇ ਸੰਭੋਗ ਉਪਰ ਰੋਕ ਲਾ ਦਿਤੀ-ਤਦ ਵੀ ਪਰਜਾ-ਪਤ ਅਤੇ ਦਯੌਸ ਕੋਲੋਂ ਸਬਰ ਨਾ ਹੋਇਆ। ਉਨਾਂ ਚੋਰੀ ਛਿਪੇ ਮਿਲਣ ਦੀ ਯੋਜਨਾ ਘੜੀ। ਪਰਜਾਪਤ ਹਿਰਨ ਦਾ ਰੂਪ ਧਾਰਕੇ ਧੀ ਕੋਲ ਚਲੇ ਗਏ ਉਸ ਵੀ ਹਿਰਨੀ ਬਣ ਕੇ ਇੱਛਾ ਪੂਰੀ ਕਰਨੀ ਚਾਹੀ ਉਦੋਂ ਹੀ ਦੇਵਤਿਆਂ ਨੂੰ ਇਸ ਉਲੰਘਣਾ ਦੀ ਸੂਹ ਮਿਲ ਗਈ ਉਨਾਂ ਨੇ ਤੀਰ ਮਾਰਕੇ ਪਿਉ ਧੀ ਨੂੰ ਮਾਰ ਦਿਤਾ। ਗਰੰਥ ਵਿਚ ਲਿਖਿਆ ਹੈ ਕਿ ਅਕਾਸ਼ ਵਿਚ ਦਿਸਦਾ ਨਛੱਤਰ ਅਹੇਰੀ ਉਹੀ ਪਿਉ ਧੀ ਹਨ। ਇੰਜ ਹੀ ਕਈ ਹੋਰ ਹਿੰਦੂ ਧਾਰਮਿਕ ਗਰੰਥਾਂ ਵਿਚ ਸ੍ਰਿਸ਼ਟੀ ਦਾ ਅਰੰਭ ਪਿਉ ਧੀ ਜਾਂ ਭੈਣ ਭਰਾ ਦੇ ਸੰਭੋਗ ਨਾਲ ਹੋਇਆ ਦਸਿਆ ਗਿਆ ਹੈ। ਅਤੇ ਉਹ ਪਹਿਲੇ ਤੀਵੀਂ ਮਰਦ (ਜਾਂ ਦੇਵਤੇ) ਕਿਥੋਂ ਆਏ ? ਉਹਨਾਂ ਦੇ ਸਰੀਰ ਕਾਸਦੇ ਅਤੇ ਕਿਥੋਂ ਬਣੇ-ਇਸ ਬਾਰੇ ਵੀ ਬੜੀਆਂ ਅਜੀਬ ਅਜੀਬ ਕਥਾਵਾਂ ਮਿਲਦੀਆਂ ਹਨ।

ਸ਼ਿਵ ਪੁਰਾਣ ਵਿਚ ਸਿਵਜੀ ਤੋਂ, ਦੇਵੀ ਪੁਰਾਣ ਵਿਚ ਦੇਵੀ ਤੋਂ, ਗਣੇਸ਼ ਖੰਡ ਵਿਚ ਗਣੇਸ਼ ਤੋਂ, ਸੂਰਜ ਪੁਰਾਣ ਵਿਚ ਸੂਰਜ ਤੋਂ, ਅਤੇ ਵਾਯੂ ਪੁਰਾਣ ਵਿਚ ਹਵਾ ਤੋਂ ਸ੍ਰਿਸ਼ਟੀ ਦਾ ਪੈਦਾ ਹੋਣਾ ਲਿਖਿਆ ਹੈ। ਸ਼ਿਵ ਪੁਰਾਣ ਵਿਚ ਦਸਿਆ ਗਿਆ ਹੈ ਕਿ ਸ਼ਿਵਜੀ ਨੇ ਇੱਛਾ ਕੀਤੀ ਕਿ ਮੈਂ ਸ੍ਰਿਸ਼ਟੀ ਰਚਾਂ ਅਤੇ



ਇਕ ਨਾਰਾਇਣ ਜਲਾਸ਼ਯ ਪੈਦਾ ਕੀਤਾ ਉਸ ਦੀ ਧੁੰਨੀ ਵਿਚੋਂ ਕਮਲ ਅਤੇ ਕਮਲ ਵਿਚੋਂ ਬ੍ਰਹਮਾ ਪੈਦਾ ਹੋਇਆ। ਸ਼ਿਵ ਜੀ ਨੇ ਦੇਖਿਆ ਕਿ ਸਭ ਪਾਣੀ ਹੀ ਪਾਣੀ ਹੈ। ਉਸ ਨੇ ਪਾਣੀ ਦੀ ਇਕ ਚੂਲੀ ਭਰ ਕੇ ਪਾਣੀ ਵਿਚ ਹੀ ਵਗਾਹ ਮਾਰੀ। ਇਕ ਬੁਲਬਲਾ ਬਣਿਆ ਅਤੇ ਬੁਲਬਲੇ ਵਿਚੋਂ ਵਿਸ਼ਨੂੰ ਪੈਦਾ ਹੋਇਆ। ਵਿਸ਼ਨੂੰ ਨੇ ਬ੍ਰਹਮਾ ਨੂੰ ਕਿਹਾ ਹੇ ਪੁੱਤਰ ! ਸ੍ਰਿਸ਼ਟੀ ਪੈਦਾ ਕਰ। ਅੱਗੋਂ ਬ੍ਰਹਮਾ ਆਖੇ ਮੈਂ ਨਹੀਂ ਸਗੋਂ ਤੂੰ ਮੇਰਾ ਪੁੱਤ ਏਂ। ਇਸੇ ਗੱਲ ਨੂੰ ਲੈਕੇ ਦੋਵੇਂ ਹਜਾਰਾਂ ਸਾਲ ਪਾਣੀ ਉਤੇ ਲੜਦੇ ਰਹੇ। ਮਹਾਂਦੇਵ ਨੇ ਸ੍ਰਿਸ਼ਟੀ ਰਚਣ ਭੇਜਿਆਂ ਨੂੰ ਲੜਦਿਆਂ ਤਕ ਕੇ ਇਕ ਤੇਜਮਈ ਲਿੰਗ ਪੈਦਾ ਕੀਤਾ ਜੋ ਉਹਨਾਂ ਦੋਹਾਂ ਦੇ ਵਿਚ-ਕਾਰ ਪ੍ਰਗਟ ਹੋ ਕੇ ਅਕਾਸ਼ ਵਿਚ ਚਲਾ ਗਿਆ। ਅੱਗੇ ਬੜੀ ਲੰਮੀ ਕਹਾਣੀ ਹੈ। ਕਿ ਬ੍ਰਹਮਾ ਅਤੇ ਵਿਸ਼ਨੂੰ ਦੋਵੇਂ ਉਸ ਲਿੰਗ ਦਾ ਆਰ-ਪਾਰ ਪਤਾ ਲਗਾਉਣ ਲਈ ਹਜਾਰਾਂ ਸਾਲ ਉਪਰ ਅਤੇ ਹੇਠਾਂ ਦੌੜਦੇ ਰਹੇ ਪਰ ਲਿੰਗ ਦੀ ਕੋਈ ਥਾਹ ਨਾ ਮਿਲੀ। ਵਿਸ਼ਨੂੰ ਹਾਰ ਮੰਨ ਕੇ ਪਹਿਲਾਂ ਹੀ ਮਿਥੀ ਹੋਈ ਥਾਂ ਤੇ ਆ ਗਿਆ। ਪਰ ਬ੍ਰਹਮਾ ਨੂੰ ਉਪਰੋਂ ਆਉਂਦੀ ਇਕ ਗਊ ਅਤੇ ਦਰਖਤ ਮਿਲ ਪਏ। ਗਊ ਅਤੇ ਦਰਖਤ ਨੂੰ ਲਿੰਗ ਦੇ ਆਰ ਪਾਰ ਦੀ ਥਾਹ ਨਹੀਂ ਸੀ ਪਰ ਬ੍ਰਹਮਾ ਨੇ ਸ਼ਰਤ ਜਿੱਤਣ ਲਈ ਭਸਮ ਕਰਨ ਦੀ ਧਮਕੀ ਦੇ ਕੇ ਦੋਹਾਂ ਕੋਲੋਂ ਵਿਸਨੂੰ ਸਾਹਮਣੇ ਝੂਠੀ ਗਵਾਹੀ ਦਵਾ ਦਿਤੀ ਕਿ ਗਊ ਲਿੰਗ ਦੇ ਸਿਰੇ ਤੇ ਧਾਰਾਂ ਮਾਰਦੀ ਸੀ ਅਤੇ ਰੁੱਖ ਫੁੱਲ ਵਰਸਾਉਂਦਾ ਸੀ ਮਹਾਂਦੇਵ ਜੀ ਨੇ ਇਸ ਝੂਠ ਦਾ ਗੁੱਸਾ ਕਰਕੇ ਗਊ, ਕੇਤਕੀ ਰੁੱਖ ਅਤੇ ਬ੍ਰਹਮਾ ਤਿੰਨਾਂ ਨੂੰ ਸਰਾਪ ਦਿਤੇ। ਵਿਸ਼ਨੂੰ ਨੂੰ ਵਰ ਦਿਤਾ ਅਤੇ ਦੁਬਾਰਾ ਸ੍ਰਿਸ਼ਟੀ ਰਚਨ ਦਾ ਚੇਤਾ ਕਰਵਾਇਆ, ਵਿਸ਼ਨੂੰ ਅਤੇ ਬ੍ਰਹਮਾ ਨੇ ਸ੍ਰਿਸ਼ਟੀ ਨੂੰ ਸਮੱਗਰੀ ਤੋਂ ਬਿਨਾਂ ਰਚਣ ਦੀ ਅਸਮਰਥਾ ਦੱਸੀ ਤਾਂ ਲਿੰਗ 'ਚੋਂ ਇਕ ਜਟਾਜੂਟ ਮੂਰਤੀ ਨਿਕਲ ਆਈ ਉਸ ਨੇ ਆਪਣੀਆਂ ਜਟਾਂ 'ਚੋਂ ਇਕ ਭਸਮ ਦਾ ਗੋਲਾ ਕੱਢ ਕੇ ਦਿਤਾ ਤੇ ਕਿਹਾ ਜਾਓ ਇਸ ਨਾਲ ਰਚ ਲਵੋ (ਉਪਰੋਕਤ ਸਾਰੇ ਪ੍ਰਸੰਗ ਬਾਰੇ ਸਵਾਮੀ ਦਯਾਨੰਦ ਦੀ ਟਿੱਪਣੀ ਹੈ। ਕਿ ਭਲਾ ਕੋਈ ਇਹਨਾਂ ਪੁਰਾਣ ਬਨਾਉਣ ਵਾਲਿਆਂ ਨੂੰ ਪੁਛੇ ਕਿ ਸ੍ਰਿਸ਼ਟੀ ਤੱਤ (ਪਦਾਰਥ) ਹੀ ਨਹੀਂ ਸੀ ਬਣਿਆ ਤਾਂ ਬ੍ਰਹਮਾ, ਵਿਸ਼ਨੂੰ, ਮਹਾਂਦੇਵ ਦੇ ਸਰੀਰ, ਪਾਣੀ, ਕਮਲ, ਲਿੰਗ, ਗਾਂ ਤੇ ਰੁੱਖ ਭਸਮ ਆਦਿ ਕੀ ਤੁਹਾਡੇ ਬਾਬੇ ਦੇ ਘਰੋਂ ਆ ਕੇ ਡਿੱਗੇ ਸਨ ?] —ਚਲਦਾ

ਮਿੰਨੀ ਕਹਾਣੀ :

## ਢੌਂਗ

-ਗੁਰਪਰੀਤ

ਰਾਤ ਦੇ ਕੋਈ ਬਾਰਾਂ ਕੁ ਵਜੇ ਹੋਣਗੇ। ਉਹ ਬੱਚਿਆਂ ਵਾਂਗ ਰੋਣ ਲੱਗ ਪਈ। ਫੇਰ ਅੰਗੜਾਈਆਂ ਜਿਹੀਆਂ ਲੈਣੀਆਂ ਸ਼ੁਰੂ ਕਰ ਦਿੱਤੀਆਂ। ਕੁਝ ਸਮੇਂ ਬਾਦ ਉਸ ਦੀਆਂ ਹਰਕਤਾਂ 'ਚ ਹੋਰ ਵੀ ਤਬਦੀਲੀ ਆ ਗਈ। ਕਦੇ ਹੱਥ ਜੋੜ ਲੈਂਦੀ। ਕਦੇ ਕਿਸੇ ਵੱਲ ਉਂਗਲ ਕਰ ਦਿੰਦੀ। ਕਦੇ ਕਿਸੇ ਵੱਲ ਉਂਗਲ ਕਰ ਦਿੰਦੀ। ਕਦੇ ਕਿਸੇ ਵੱਲ ਅੱਖਾਂ ਟਡ ਦੇਖਣਾ ਸ਼ੁਰੂ ਕਰ ਦਿੰਦੀ।

"ਕੌਣ ਐਂ ਤੂੰ ? ਕੀ ਚਾਹੁਣੀ ਐਂ ??" ਵਹਿਮੀ ਪਤੀ ਨੇ ਧੂਫ ਲਾਉਂਦਿਆਂ ਅਜੀਬ ਜਿਹੀਆਂ ਹਰਕਤਾਂ ਕਰਦੀ ਆਪਣੀ ਪਤਨੀ ਤੋਂ ਪੁੱਛਿਆ।

"ਤੇਂ, ਮੇਰੇ ਤੋਂ ਕੀ ਲੈਣੈ। ਅਏਂ ਦੱਸ ਮੇਲੇ 'ਚ ਜਾ ਕੇ ਸ਼ਰਾਬ ਪੀਤੀ ਸੀ" ਉਹ ਉੱਚੀ ਉੱਚੀ ਬੋਲਣ ਲੱਗੀ।

"ਗਲਤੀ ਹੋਗੀ ਹੋਣੀ ਐ ਕਦੇ" ਪਤੀ ਨੇ ਤਰਲਾ ਕੀਤਾ।

"ਗਲਤੀ" ਉਹ ਖਿੜ-ਖੜਾ ਕੇ ਹੱਸੀ ਤੇ ਫੇਰ ਉੱਚੀ ਅਵਾਜ਼ 'ਚ ਬੋਲੀ; "ਹੁਣ ਵੀ ਤਾਂ ਰੋਜ਼ ਈ ਪੀ ਕੇ ਆਉਣੈ। ਅਜੇ ਤਾਂ ਤੇਰੀ ਪਤਨੀ ਨੂੰ ਇੰਝ ਹੋਇਐ। ਜੇ ਸ਼ਰਾਬ ਨਾ ਛੱਡੀ ਤਾਂ ਕੱਲ ਨੂੰ ਤੇਰੇ ਬੱਚਿਆਂ ਨੂੰ ਵੀ ਹੋ ਸਕਦੈ।"

"ਮੈਂ ਅੱਗੇ ਤੋਂ ਸ਼ਰਾਬ ਨਹੀਂ ਪੀਵਾਂਗਾ। ਮੈਨੂੰ ਮੁਆਫ਼ੀ ਦਿਓ" ਘਬਰਾਏ ਹੋਏ ਪਤੀ ਨੇ ਤਰਲਾ ਕੀਤਾ।

"ਮੁਆਫੀ" ਉਹ ਫਿਰ ਹੱਸੀ ਤੇ ਉੱਚੀ-ਉੱਚੀ ਬੋਲਣ ਲੱਗੀ, "ਜਾ ਇਸ਼ਨਾਨ ਕਰਕੇ ਜੋਤ ਲਾ ਤੇ ਮਾਫੀ ਮੰਗ"

ਪਤੀ ਨਹਾਤਾ ਤੇ ਜੋਤ ਲਾਕੇ ਮੁਆਫੀ ਮੰਗੀ। ਉਸਦੀ ਪਤਨੀ ਚੁੱਪ ਚਾਪ ਨਿਢਾਲ ਹੋ ਕੇ ਪੈ ਗਈ ਸੀ।

ਸਵੇਰੇ ਪਤਨੀ ਆਪਣੀ ਗੁਆਂਢਣ ਨੂੰ ਕਹਿ ਰਹੀ ਸੀ, "ਕਿਉਂ ਭੈਣੇ, ਹੁਣ ਆਵੇ ਕਦੇ ਸ਼ਰਾਬ ਪੀ ਕੇ। ਰਾਤ ਵਾਲੇ ਢੌਂਗ ਤੋਂ ਡਰਿਆ ਫਿਰਦੈ ਸੱਚ ਸਮਝ ਕੇ।"
ਗੁਆਂਢਣ ਹੈਰਾਨ ਸੀ।

# ਸੰਸਕਾਰਾਂ ਤੋਂ ਬਾਗੀ

**-ਚਰਨਜੀਤ ਕੌਰ ਚੰਨੀ**

"ਹੱਥ ਘੜੀ ਸਿਰ ਧਰੀ ਚੜ੍ਹ ਬਾਲਿਆ ਚੰਦਾ, ਮੈਂ ਸੁਹਾ[illegible]" ਤੇ ਸੁਹਾਗਣ ਸ਼ਬਦ ਅੰਮ੍ਰਿਤ ਦੇ ਗਲੇ ਵਿਚ ਹੀ ਅਟਕ ਗਿਆ। ਉਸ ਦੀ ਇਕ ਨਜ਼ਰ ਅਮਲੀ ਪਤੀ ਤੇ ਚਲੀ ਗਈ ਤੇ ਦੂਜੀ ਥਾਲੀ ਜਿੱਡੇ ਚੌਥ ਦੇ ਚੰਦਰਮੇ ਵੱਲ। ਉਸ ਨੇ ਇਕ ਨਜ਼ਰ ਚੁਫੇਰੇ, ਸਾਰੇ ਕੋਠਿਆਂ ਦੇ ਬਨੇਰਿਆਂ ਤੇ ਮਾਰੀ, ਅਰਘ ਦੇ ਰਹੀਆਂ ਸੱਜ-ਵਿਆਹੀਆਂ ਦੀਆਂ ਚੁੰਨੀਆਂ ਦੇ ਗੋਟੇ ਦੀ ਚਮਕ ਉਸ ਨੂੰ ਚੰਨ ਨਾਲੋਂ ਵੀ ਵਧੇਰੇ ਚਮਕਦੀ ਜਾਪੀ। ਫੇਰ ਉਸ ਨੇ ਆਪਣੇ ਆਪ ਨੂੰ ਪੈਰਾਂ ਤੋਂ ਲੈਕੇ ਉਪਰ ਤੱਕ ਦੇਖਣ ਦੀ ਕੋਸ਼ਿਸ਼ ਕੀਤੀ। ਉਸਦੇ ਪੈਰਾਂ ਵਿਚ ਪਈਆਂ ਝਾਂਜਰਾਂ ਉਸ ਨੂੰ ਬੇੜੀਆਂ ਲੱਗ ਰਹੀਆਂ ਸਨ ਤੇ ਲਾਲ ਰੇਸ਼ਮੀ ਸੂਟ ਪਿੰਡੇ ਨੂੰ ਖਾਂਦਾ ਜਾਪਿਆ। ਉਸ ਨੂੰ ਲੱਗ ਰਿਹਾ ਸੀ ਜਿਵੇਂ ਚੰਦ ਨੂੰ ਅਰਘ ਦੇਣ ਤੋਂ ਪਹਿਲਾਂ ਹੀ ਉਸ ਨੂੰ ਗਸ਼ੀ ਪੈ ਜਾਵੇਗੀ। ਉਹ ਬੜੇ ਜ਼ੋਰ ਨਾਲ ਗਲੇ ਵਿਚੋਂ ਰਵਾਇਤੀ ਤੁਕ ਦੀ ਅਵਾਜ਼ ਕੱਢਣ ਦੀ ਕੋਸ਼ਿਸ਼ ਕਰ ਰਹੀ ਸੀ ਪਰ 'ਮੈਂ' ਤੋਂ ਅਗਲਾ ਸ਼ਬਦ ਉਸ ਦੇ ਜ਼ੋਰ ਲਗਾਉਣ ਦੇ ਬਾਵਜੂਦ ਵੀ ਮੂੰਹ ਵਿਚੋਂ ਬਾਹਰ ਨਹੀਂ ਨਿਕਲ ਰਿਹਾ ਸੀ।

ਪਰ ਕਿਉਂ? ਉਸ ਦੀ ਉਮਰ 21 ਸਾਲ ਦੀ ਹੋ ਚੁਕੀ ਸੀ ਤੇ 11 ਸਾਲ ਤਾਂ ਘੱਟੋ ਘੱਟ ਉਸ ਨੂੰ ਕਰਵਾ ਚੌਥ ਦਾ ਵਰਤ ਰਖਦਿਆਂ ਵੀ ਹੋ ਗਏ ਹੋਣਗੇ। ਉਸ ਨੂੰ ਆਪਣੇ ਪਿੰਡ ਦੀ ਵਿਦਿਆ ਬ੍ਰਾਹਮਣੀ ਦੀ ਸੁਣਾਈ ਕਰਵੇ ਚੌਥ ਦੇ ਵਰਤ ਦੀ ਕਹਾਣੀ ਵੀ ਜਬਾਨੀ ਯਾਦ ਹੋ ਚੁੱਕੀ ਸੀ। ਆਖਰ ਕਿਹੜਾ ਵਰਤ ਸੀ, ਜੋ ਉਸ ਨੇ ਨਹੀਂ ਰੱਖਿਆ ਸੀ। ਕਰਵਾ ਚੌਥ, ਤੀਆਂ, ਸੋਮਵਾਰ, ਸ਼ੁਕਰਵਾਰ ਤੇ ਪਤਾ ਨਹੀਂ ਕਿੰਨੇ ਹੀ ਹੋਰ...। "ਪਰ ਕੀ ਮੈਨੂੰ ਇਸ ਤਪੱਸਿਆ ਦਾ ਫਲ ਮਿਲ ਗਿਆ?" ਉਸ ਨੇ ਆਪਣੇ ਆਪ ਸਵਾਲ ਕੀਤਾ। ਉਸ ਦੇ ਅੰਦਰ ਇਕ ਤੂਫ਼ਾਨ ਉੱਠ ਖੜਾ ਹੋਇਆ ਤੇ ਅਰਘ ਦੀ ਰਵਾਇਤੀ ਤੁਕ ਤਾਂ ਜਿਵੇਂ ਉਸ ਨੂੰ ਭੁੱਲ ਹੀ ਗਈ ਹੋਵੇ। ਉਸ ਕੀ ਕਰਨਾ ਜਾਂ ਨਹੀਂ, ਉਸਨੂੰ ਉੱਕਾ ਹੀ ਖਿਆਲ ਨਾ ਰਿਹਾ। ਨੂੰਹ ਦੀਆਂ ਹਰਕਤਾਂ ਨੂੰ ਦੇਖ, ਉਸ ਦੇ ਕੋਲ ਖੜੀ ਸੱਸ ਨੇ ਉਸ ਨੂੰ [illegible] ਝੰਜੋੜਿਆ।

"ਕੁੜੇ ਸੱਤਵਾਰ ਆਖ, ਸੁਖ ਨਾਲ ਪਹਿਲਾ ਵਰਤ ਐ ..ਤੂੰ ਤਾਂ ਇਉਂ ਚੁੱਪ ਕਰਗੀ ਜਿਵੇਂ ਮਾਂ ਨੇ ਪਹਿਲਾਂ ਕਿਤੇ ਵਰਤ ਈ ਨੀ ਰਖਾਇਆ ਹੁੰਦਾ।"

"ਨਹੀਂ। ਹੁਣ ਮੈਥੋਂ ਇਹ ਪਾਖੰਡ ਨਹੀਂ ਹੁੰਦਾ। ਮੈਂ ਕੋਈ ਸੁਹਾਗਣ ਨਹੀਂ, ਇਹ ਸਭ ਕੁਝ ਪਾਖੰਡ ਹੈ, ਬਕਵਾਸ ਐ। ਮੈਂ ਪਾਖੰਡ ਨੂੰ ਨਹੀਂ ਮੰਨਾਂਗੀ।" ਅੰਮ੍ਰਿਤ ਨੂੰ ਇਹ ਸੋਚਦੀ ਨੂੰ ਚੱਕਰ ਆ ਗਿਆ ਤੇ ਉਹ ਕੋਠੇ ਦੇ ਜੰਗਲੇ ਨਾਲ ਜਾ ਟਕਰਾਈ ਤੇ ਡਿਗਦਿਆਂ ਹੀ ਉਹ ਪਾਗਲਾਂ ਦੀ ਤਰ੍ਹਾਂ ਬੁੜਬੁੜਾਈ ਜਾ ਰਹੀ ਸੀ..."ਮੈਂ ਨਹੀਂ-ਮੈਂ ਨਹੀਂ।"

ਬੇਹੋਸ਼ੀ ਦੀ ਹਾਲਤ ਵਿਚ ਅੰਮ੍ਰਿਤ ਨੂੰ ਕੋਠੇ ਤੋਂ ਵਿਹੜੇ ਵਿਚ ਲਿਆਂਦਾ ਗਿਆ। ਸਾਰਾ ਪ੍ਰੀਵਾਰ ਉਸਦੇ ਮੰਜੇ ਦੁਆਲੇ ਜੁੜਿਆ ਹੋਇਆ ਸੀ ਤੇ ਸੱਸ ਮੂੰਹ ਵਿਚ ਰਹਿਰਾਸ ਦਾ ਪਾਠ ਕਰ ਰਹੀ ਸੀ ਤੇ ਵਿਚੋਂ ਦੀ ਹੀ ਚੁੱਪ ਕਰਕੇ ਆਖਦੀ, "ਰੱਬਾ ਖ਼ੈਰ ਕਰੀਂ, ਪਹਿਲਾ ਵਰਤ ਸੀ, ਬਹੂ ਦਾ। ਅਰਘ ਵੀ ਪੂਰਾ ਨਹੀਂ ਦਿੱਤਾ, ਹੈ ਚੰਦਰਮਾ, ਇਸ ਦੇ ਸੁਹਾਗ ਨੂੰ ਜਿਉਂਦਾ ਜਾਗਦਾ ਰੱਖੀਂ।"

ਥੋੜ੍ਹੇ ਚਿਰ ਪਿੱਛੋਂ ਅੰਮ੍ਰਿਤ ਨੂੰ ਹੋਸ਼ ਆਈ ਤਾਂ ਉਹ ਫਿਰ ਆਪਣੇ ਅਤੀਤ ਵਿਚ ਗੁਆਚ ਗਈ। ਦਸ ਸਾਲ ਦੀ ਉਮਰ ਤੋਂ ਹੀ ਮਾਂ ਦੇ ਕਹਿਣ ਅਨੁਸਾਰ ਉਸ ਨੇ ਸਾਰੇ ਵਰਤ ਰੱਖਣੇ ਸ਼ੁਰੂ ਕਰ ਦਿੱਤੇ ਸਨ। ਉਸ ਨੇ ਹਰ ਵਰਤ ਨੂੰ ਪੂਰੀ ਸ਼ਰਧਾ ਨਾਲ ਰੱਖਿਆ ਸੀ। ਉਸ ਦੀ ਮਾਂ ਕਹਿੰਦੀ ਸੀ ਕਿ ਵਰਤ ਰੱਖਣ ਨਾਲ ਚੰਗਾ ਪਤੀ ਮਿਲਦਾ ਹੈ। ਅੰਮ੍ਰਿਤ ਨੇ ਤਾਂ ਆਪਣੀ ਜਮਾਤਣ ਦੀਪੀ ਨੂੰ ਵੀ ਹੋਣ ਵਾਲੇ ਪਤੀ ਦੀ ਸੁੱਖ ਵਾਸਤੇ ਵਰਤ ਰੱਖਣ ਲਈ ਪਤਾ ਨਹੀਂ ਕਿੰਨੀ ਵਾਰ ਸਮਝਾਇਆ ਸੀ, ਪਰ ਦੀਪੀ ਨੇ ਇਹ ਸਭ ਕੁਝ ਨੂੰ ਬਕਵਾਸ ਆਖ ਕੇ ਰੱਦ ਕਰ ਦਿੱਤਾ ਸੀ ਤੇ ਅੰਮ੍ਰਿਤ ਸੋਚਦੀ ਸੀ ਕਿ ਦੀਪੀ ਨੂੰ ਰੱਬ ਸਰਾਪ ਦੇਵੇਗਾ ਕਿਉਂਕਿ ਉਸ ਨੇ ਜ਼ਿੰਦਗੀ ਵਿਚ ਕਦੇ ਕੋਈ ਵਰਤ ਨਹੀਂ ਰੱਖਿਆ ਸੀ ਤੇ ਨਾ ਹੀ ਕਿਸੇ ਧਾਰਮਿਕ ਗਰੰਥ ਅੱਗੇ ਸਿਰ ਝੁਕਾਇਆ ਸੀ। ਪਰ ਅੱਜ ਅੰਮ੍ਰਿਤ ਨੂੰ ਲੱਗ ਰਿਹਾ ਸੀ, ਜਿਵੇਂ ਉਹ ਦੀਪੀ ਨਾਲੋਂ ਕਈ ਯੁੱਗ ਪਿੱਛੇ ਰਹਿ ਗਈ ਹੋਵੇ। ਦੀਪੀ ਦੀ ਆਖੀ ਹੋਈ ਹਰ ਗੱਲ ਉਸ ਨੂੰ ਹੁਣ ਚੇਤੇ ਆ ਰਹੀ ਸੀ।

"ਹਾਂ ਦੀਪੀ ਸੱਚ ਹੀ ਤਾਂ ਕਹਿੰਦੀ ਸੀ ਕਿ ਜ਼ਿੰਦਗੀ ਨੂੰ ਸੁਖਾਵੀਂ ਬਨਾਉਣ ਲਈ ਵਰਤਾਂ ਦੀ ਨਹੀਂ ਸਗੋਂ ਬਗਾਵਤ ਦੀ ਜਰੂਰਤ ਹੁੰਦੀ ਹੈ।"

ਦੀਪੀ ਕਿੰਨੀ ਅਣਖ ਵਾਲੀ ਕੁੜੀ ਸੀ, ਜ਼ਿੰਦਗੀ ਵਿਚ ਹਰ ਔਕੜ ਨਾਲ ਮੱਥਾ ਡਾਹ ਖਲੋਂਦੀ ਸੀ। ਉਸ ਨੇ ਤਾਂ ਜ਼ਿੰਦਗੀ ਵਿਚ ਕਦੇ ਕੋਈ ਵਰਤ ਨਹੀਂ ਰੱਖਿਆ ਤੇ ਹਮ-ਸੂਝ ਜੀਵਨ ਸਾਥੀ ਨਾਲ ਕਿੰਨੀ ਖੁਸ਼ੀ ਖੁਸ਼ੀ ਜ਼ਿੰਦਗੀ ਗੁਜ਼ਰ ਰਹੀ ਹੈ। ਕੀ ਦੀਪੀ ਦੇ ਸੰਸਕਾਰ ਮੇਰੇ ਨਾਲੋਂ ਵੱਖਰੇ ਸਨ? ਨਹੀਂ, ਜੇਕਰ ਦੀਪੀ ਦੇ ਕੋਈ ਸੰਸਕਾਰ ਹੁੰਦੇ ਤਾਂ ਉਸ ਨੇ ਕਦੇ ਖੁਸ਼ ਨਹੀਂ ਹੋਣਾ, ਮੇਰੇ ਵਾਂਗ। ਨਹੀਂ, ਸੰਸਕਾਰ ਤਾਂ ਉਸ ਦੇ ਵੀ ਮੇਰੇ ਵਾਲੇ ਸਨ, ਪਰ ਉਹ ਇਨ੍ਹਾਂ ਤੋਂ ਬਾਗੀ ਹੋ ਗਈ ਹੈ, ਇਸ ਸਮਾਜ ਤੋਂ, ਇਸ ਦੇ ਸੰਸਕਾਰਾਂ ਤੋਂ। ਜੇਕਰ ਉਹ ਬਾਗੀ ਨਾ ਹੁੰਦੀ ਤਾਂ ਕਦੇ ਵੀ ਉਸ ਦੇ ਮਰਜ਼ੀ ਨਾਲ ਚੁਣੇ ਸਾਥੀ ਨਾਲ ਉਸ ਦਾ ਵਿਆਹ ਨਾ ਹੁੰਦਾ।"

"ਮੈਂ ਬਾਗੀ ਕਿਉਂ ਨਹੀਂ ਹੋ ਸਕਦੀ? ਮੈਂ ਆਪਣੇ ਅਨੁਸਾਰ ਜੀਵਾਂਗੀ।" ਅੰਮ੍ਰਿਤ ਪਤਾ ਨਹੀਂ ਕਿੰਨਾ ਕੁਝ ਸੋਚ ਗਈ।

"ਦੀਪੀ ਬੀ. ਏ. ਪਾਸ ਹੈ ਜਦੋਂ ਕਿ ਮੈਂ ਐਮ. ਏ.। ਪਰ ਫੇਰ ਵੀ ਮੈਂ ਦੀਪੀ ਤੋਂ ਇਤਨਾ ਪਿੱਛੇ ਕਿਉਂ ਰਹੀ? ਜ਼ਿੰਦਗੀ ਦੀ ਦੌੜ ਵਿਚ ਦੀਪੀ ਮੇਰੇ ਨਾਲੋਂ ਕਈ ਯੁੱਗ ਅੱਗੇ ਲੰਘ ਗਈ ਹੈ; ਹੁਣ ਮੈਂ ਉਸ ਨਾਲ ਨਹੀਂ ਰਲ ਸਕਦੀ। ਉਫ...ਮੈਂ ਕਿੰਨੀ ਪਿੱਛੇ ਰਹਿ ਗਈ। ਨਹੀਂ, ਮੈਂ ਫੇਰ ਵੀ ਕੋਸ਼ਿਸ਼ ਕਰਾਂਗੀ ਅੱਗੇ ਵਧਣ ਦੀ। ਪਰ ਹੁਣ ਬਗਾਵਤ ਕਰਨ ਦਾ ਕੀ ਫਾਇਦਾ?" ਉਹ ਆਪਣੇ ਆਪ ਨੂੰ ਪੁੱਛ ਰਹੀ ਸੀ।

"ਮੈਂ ਉਸ ਦਿਨ ਬਗਾਵਤ ਕਿਉਂ ਨਾ ਕੀਤੀ, ਜਦੋਂ ਮਾਂ ਪਿਉ ਨੇ ਮੇਰਾ ਵਿਆਹ ਸ਼ਵਿੰਦਰ ਨਾਲ ਕਰਨ ਤੋਂ ਇਨਕਾਰ ਕੀਤਾ ਸੀ।" ਅੰਮ੍ਰਿਤ ਸੋਚਦੀ ਰਹੀ ਕਿ ਮੇਰਾ ਵਿਆਹ ਸ਼ਵਿੰਦਰ ਨਾਲ ਹੀ ਹੋਵੇਗਾ ਕਿਉਂਕਿ ਮੈਨੂੰ ਆਪਣੇ ਰੱਖੇ ਵਰਤਾਂ ਤੇ ਮਾਣ ਸੀ ਤੇ ਮੈਂ ਸੋਚਦੀ ਸਾਂ ਕਿ ਵਾਹਿਗੁਰੂ ਜੀ ਆਪੇ ਹੀ ਮੇਰੇ ਦਿਲ ਦਾ ਅੰਤਰੀਵ ਭਾਵ ਸਮਝ ਲੈਣਗੇ। ਪਰ ਮਾਂ ਪਿਉ ਨੇ ਜ਼ਮੀਨ ਦੇ ਲਾਲਚ ਵਿਚ ਆ ਕੇ ਮੇਰਾ ਵਿਆਹ, ਅਨਪੜ੍ਹ, ਅਮਲੀ ਨਾਲ ਕਰ ਦਿੱਤਾ। ਤੇ ਆਪਣੇ ਬਾਪ ਦੇ ਹਰਖੇ ਬੋਲ ਉਸ ਦੇ ਕੰਨਾਂ ਵਿਚ ਗੂੰਜਣ ਲੱਗ ਪਏ।

"ਜ਼ਮੀਨ ਦੇ ਮੁਕਾਬਲੇ 'ਚਾਰ ਜਮਾਤਾਂ' ਪਾਸ ਮੁੰਡਾ ਕੀ ਕਰੂਗਾ।"

"ਮੈਂ ਅੱਜ ਤਕ ਸ਼ਵਿੰਦਰ ਦੀ ਉਡੀਕ ਵਿਚ ਵਰਤ ਰਖਦੀ ਸਾਂ। ਉਸਨੂੰ ਪ੍ਰਾਪਤ ਕਰਨ ਲਈ। ਪਰ ਹੁਣ ਮੈਂ ਵਰਤ ਨਹੀਂ ਰੱਖਾਂਗੀ। ਮੈਂ ਵਿਆਹੀ ਨਹੀਂ, ਨਰੜੀ ਗਈ ਹਾਂ, ਇਕ ਅਮਲੀ ਨਾਲ। ਮੈਂ ਹੁਣ ਇਹ ਪਾਖੰਡ ਹੋਰ ਨਹੀਂ ਕਰ ਸਕਦੀ।"

ਅੰਮ੍ਰਿਤ ਉਚੀ ਉਚੀ ਚੀਕਾਂ ਮਾਰਨ ਲੱਗ ਪਈ—"ਮੈਂ ਬਾਗੀ ਹਾਂ, ਇਨ੍ਹਾਂ ਸੰਸਕਾਰਾਂ ਤੋਂ, ਇਸ ਸਮਾਜ ਤੋਂ, ਪਾਖੰਡਾਂ ਤੋਂ ਮੈਂ ਬਾਗੀ ਹਾਂ। ਮੈਂ ਵਰਤਾਂ ਨਾਲ ਕੁਝ ਪ੍ਰਾਪਤ ਨਹੀਂ ਕਰ ਸਕੀ। ਜ਼ਿੰਦਗੀ ਦੇ ਸੁਹੱਪਣ ਲਈ ਵਰਤਾਂ ਦੀ ਨਹੀਂ ਸਗੋਂ ਬਗਾਵਤ ਦੀ ਲੋੜ ਹੈ।" ਉਸ ਨੇ ਪਾਗਲਾਂ ਦੀ ਤਰ੍ਹਾਂ ਬੋਲਣਾ ਸ਼ੁਰੂ ਕਰ ਦਿੱਤਾ, "**ਬਗਾਵਤ ਜ਼ਿੰਦਾਬਾਦ, ਪਾਖੰਡ ਮੁਰਦਾਬਾਦ।**"

ਸਾਰਾ ਪ੍ਰੀਵਾਰ ਉਸ ਦੇ ਮੰਜੇ ਦੁਆਲੇ ਜੁੜਿਆ ਹੋਇਆ ਸੀ ਤੇ ਹਰ ਇਕ ਇਹੀ ਸੋਚ ਰਿਹਾ ਸੀ ਕਿ ਉਸ ਤੇ ਕੋਈ ਓਪਰੀ ਛਾਇਆ ਪੈ ਗਈ ਹੈ। ਪਰ ਅੰਮ੍ਰਿਤ ਨਵੀਂ ਜ਼ਿੰਦਗੀ ਜਿਉਣ ਦਾ ਫੈਸਲਾ ਲੈ ਰਹੀ ਸੀ। ਸਾਰਾ ਪ੍ਰੀਵਾਰ ਪਾਠ-ਪੂਜਾ ਵਿਚ ਰੁੱਝਾ ਹੋਇਆ ਸੀ ਤੇ ਸੱਸ ਸੰਤਾਂ ਤੋਂ ਪਾਣੀ ਕਰਾਉਣ ਤੁਰ ਗਈ ਸੀ, ਪਰ ਅੰਮ੍ਰਿਤ ਪਾਗਲਾਂ ਦੀ ਤਰ੍ਹਾਂ ਚੀਕੀ ਜਾ ਰਹੀ ਸੀ ਤੇ ਇੰਜ ਚੀਕਦਿਆਂ ਉਸ ਨੂੰ ਫੇਰ ਗਸ਼ੀ ਪੈ ਗਈ।

●

---

**ਨੋਟ :-** ਹੋਰ ਵਸਤਾਂ ਵਾਂਗ ਇਕ ਅਰਸੇ ਤੋਂ ਕਾਗਜ਼ ਦੀਆਂ ਕੀਮਤਾਂ ਲਗਾਤਾਰ ਵਧ ਰਹੀਆਂ ਸਨ। ਪਰ ਪਿਛਲੇ ਦਿਨੀਂ ਤਾਂ ਇਹ ਇਕ ਦਮ ਵਧ ਕੇ ਡੇਢ ਗੁਣਾਂ ਹੋ ਗਈਆਂ ਜਿਸ ਕਾਰਣ ਵਿਗਿਆਨਕ ਵਿਚਾਰ ਨੂੰ ਪਹਿਲੀ ਕੀਮਤ ਤੇ ਤੱਕ ਅਪੜਦਾ ਕਰਨਾ ਸਾਡੇ ਲਈ ਕਿਵੇਂ ਵੀ ਸੰਭਵ ਨਹੀਂ ਰਿਹਾ। ਸੋ ਮਜਬੂਰਣ ਇਸਦੀ ਕੀਮਤ ਤਿੰਨ ਰੁਪੈ ਕੀਤੀ ਜਾ ਰਹੀ ਹੈ। ਇਸ ਦੇ ਨਾਲ ਕੁਝ ਸਫੇ ਵੀ ਵਧਾਏ ਜਾ ਰਹੇ ਹਨ। ਜੇ ਆਉਂਦੇ ਮਹੀਨਿਆਂ ਵਿਚ ਕਾਗਜ਼ ਦੀਆਂ ਕੀਮਤਾਂ ਵਿਚ ਕੁਝ ਕਮੀ ਆਈ ਤਾਂ ਇਸਦੇ ਸਫਿਆਂ ਦੀ ਗਿਣਤੀ ਵਿਚ ਹੋਰ ਵਾਧਾ ਕੀਤਾ ਜਾਵੇਗਾ।

**-ਸੰਪਾਦਕੀ ਬੋਰਡ**

ਚੀਨੀ ਲੋਕ ਕਥਾ :

# ਨਦੀ ਦੇਵਤਾ ਦਾ ਵਿਆਹ ਉਤਸਵ

**ਰਬੀਬਾ ਬਾਨੂੰ ਤਹਿਸੀਨ**
ਅਨੁਵਾਦ ਤੇ ਪੇਸ਼ਕਸ਼ :- **ਰਣਜੀਤ ਸਿੰਘ 'ਸੁਧਾਰ'**

ਤੁਸੀਂ ਯਕੀਨ ਕਰੋ ਜਾਂ ਨਾ, ਪਰ ਇਹ ਘਟਨਾ ਹੈ ਸੱਚੀ। ਈਸਾ ਦੇ ਜਨਮ ਤੋਂ ਦੋ-ਹਜ਼ਾਰ ਸਾਲ ਪਹਿਲਾਂ ਚੀਨ ਦੇ ਇਕ ਸ਼ਹਿਰ ਵਿਚ ਇਕ ਅਜੀਬੋ-ਗਰੀਬ ਰਸਮ ਕੀਤੀ ਜਾਂਦੀ ਸੀ ਉਹ ਸੀ 'ਨਦੀ ਦੇਵਤਾ' ਦਾ ਵਿਆਹ-ਉਤਸਵ।

ਹੋਇਆ ਇਸ ਤਰ੍ਹਾਂ ਕਿ ਸ਼ਹਿਰ ਦੀ ਇਕ ਪਾਖੰਡੀ ਪੁਜਾਰਨ ਨੇ ਇਹ ਆਤੰਕ ਫੈਲਾ ਦਿਤਾ ਕਿ ਅਗਰ ਨਦੀ ਦੇਵਤਾ ਨੂੰ ਹਰ ਸਾਲ ਸ਼ਹਿਰ ਦੀ ਸਭ ਤੋਂ ਸੁੰਦਰ ਲੜਕੀ ਵਿਆਹ ਲਈ ਭੇਟ ਨਹੀਂ ਕਰੋਗੇ ਤਾਂ 'ਨਦੀ ਦੇਵਤਾ' ਨਰਾਜ਼ ਹੋ ਜਾਣਗੇ ਅਤੇ ਸਾਰਾ ਸ਼ਹਿਰ ਪਾਣੀ 'ਚ ਡੁੱਬ ਜਾਏਗਾ।

ਲੋਕ ਸ਼ਹਿਰ ਨੂੰ ਬਚਾਉਣ ਲਈ 'ਨਦੀ ਦੇਵਤਾ' ਦੀ ਸ਼ਾਦੀ ਲਈ ਸ਼ਹਿਰ ਦੀ ਸਭ ਤੋਂ ਸੁੰਦਰ ਕੁੜੀ ਨੂੰ ਸਜਾ-ਸੰਵਾਰ ਕੇ ਜਲੂਸ ਦੀ ਸ਼ਕਲ 'ਚ ਨਦੀ ਕਿਨਾਰੇ ਲੈ ਜਾਂਦੇ ਤੇ ਬੜੀ ਬੇਦਰਦੀ ਨਾਲ ਨਦੀ ਦੇ ਹਵਾਲੇ ਕਰ ਦਿੰਦੇ ਸਨ।

ਸਿੱਧੇ-ਸਾਧੇ ਲੋਕਾਂ ਦੀ ਹੱਡ-ਭੰਨਵੀਂ ਕਮਾਈ ਦਾ ਜ਼ਿਆਦਾਤਰ ਹਿੱਸਾ ਇਸ ਵਿਆਹ ਦੇ ਜਸ਼ਨਾਂ 'ਚ ਖਰਚ ਹੋ ਜਾਂਦਾ ਸੀ। ਜਿਸ ਕਰਕੇ ਗਰੀਬ ਲੋਕਾਂ ਦੀ ਗਰੀਬੀ ਤੇ ਮੁਸ਼ਕਲਾਂ 'ਚ ਹਰ ਸਾਲ ਹੋਰ ਵਾਧਾ ਹੋ ਜਾਂਦਾ ਸੀ। ਸਰਕਾਰੀ ਖਜ਼ਾਨੇ 'ਚੋਂ ਵੀ ਇਸ ਤੇ ਕਾਫੀ ਪੈਸਾ ਖਰਚ ਹੁੰਦਾ ਸੀ। ਜਿਸ ਕਰਕੇ ਸ਼ਹਿਰ ਦੀ ਆਰਥਕ ਹਾਲਤ ਬਹੁਤ ਖਸਤਾ ਹੋ ਗਈ ਸੀ।

ਸ਼ਹਿਰ ਦਾ ਰਾਜਾ ਇਸ ਅੰਧ-ਵਿਸ਼ਵਾਸ਼ ਤੋਂ ਦੁੱਖੀ ਹੋ ਕੇ ਚਿੰਤਾ 'ਚ ਡੁੱਬ ਗਿਆ ਕਿ ਇਸ ਰਸਮ ਨੂੰ ਕਿਵੇਂ ਖਤਮ ਕੀਤਾ ਜਾਵੇ। ਬਹੁਤ ਸੋਚ ਵਿਚਾਰ ਤੋਂ ਬਾਅਦ ਉਸ ਨੇ ਇਕ ਅਜਿਹਾ ਰਸਤਾ ਕੱਢਿਆ ਜਿਸ ਕਰਕੇ ਇਹ ਇਕ ਗੈਰ-ਮਨੁੱਖੀ ਰਸਮ ਹਮੇਸ਼ਾਂ ਲਈ ਖਤਮ ਹੋ ਗਈ।

ਹੋਇਆ ਇਸ ਤਰ੍ਹਾਂ ਕਿ ਇਕ ਵਾਰ ਬਹੁਤ ਵੱਡੇ ਜਸ਼ਨਾਂ ਨਾਲ ਸ਼ਹਿਰ ਦੀ ਸਭ ਤੋਂ ਸੁੰਦਰ ਕੁੜੀ ਜਲੂਸ ਦੀ ਸ਼ਕਲ 'ਚ ਨਦੀ ਦੇ ਕਿਨਾਰੇ ਲਿਆਂਦੀ ਗਈ, ਜਦੋਂ ਉਸ ਨੂੰ 'ਨਦੀ ਦੇਵਤਾ' ਨਾਲ ਸ਼ਾਦੀ ਕਰਨ ਲਈ ਨਦੀ ਦੇ ਹਵਾਲੇ ਕੀਤਾ ਹੀ ਜਾਣ ਵਾਲਾ ਸੀ, ਸ਼ਹਿਰ ਦਾ ਰਾਜਾ ਉੱਥੇ ਆ ਪਹੁੰਚਾ। ਉਸ ਨੇ ਕੁੜੀ ਨੂੰ ਨਦੀ ਦੇ ਹਵਾਲੇ ਕਰਨ ਤੋਂ ਇਹ ਕਹਿ ਕੇ ਰੋਕ ਦਿਤਾ ਕਿ ਇਹ 'ਕੁੜੀ ਸੁੰਦਰ ਨਹੀਂ' ਹੈ। ਜਦ ਤੱਕ ਕੋਈ ਹੋਰ ਸੁੰਦਰ ਕੁੜੀ ਨਾ ਮਿਲ ਜਾਵੇ, ਨਦੀ ਦੇਵਤਾ ਦੀ ਸ਼ਾਦੀ ਰੋਕ ਦਿੱਤੀ ਜਾਵੇ।

ਨਦੀ ਦੇਵਤਾ ਨਰਾਜ਼ ਨਾ ਹੋ ਜਾਵੇ, ਲੋਕਾਂ ਦੀ ਇਸ ਸ਼ੰਕਾ ਨੂੰ ਮਿਟਾਉਣ ਲਈ ਰਾਜਾ ਨੇ ਸੁਝਾਅ ਦਿੱਤਾ ਕਿ 'ਪੁਜਾਰਨ ਨੂੰ ਨਦੀ ਦੇਵਤਾ ਕੋਲ ਭੇਜ ਕੇ ਇਹ ਸੂਚਨਾ ਉਸ ਨੂੰ ਦਿੱਤੀ ਜਾਵੇ ਕਿ ਅਸੀਂ ਇਸ ਕੁੜੀ ਤੋਂ ਵੱਧ ਸੁੰਦਰ ਕੁੜੀ ਦੀ ਤਲਾਸ਼ ਕਰ ਰਹੇ ਹਾਂ।'

ਲੋਕਾਂ ਦੀ ਸਹਿਮਤੀ ਨਾਲ ਪੁਜਾਰਨ ਨੂੰ ਚੁੱਕ ਕੇ ਨਦੀ ਵਿਚ ਸੁੱਟ ਦਿਤਾ ਤਾਂ ਕਿ ਉਹ 'ਨਦੀ ਦੇਵਤਾ' ਨੂੰ ਲੋਕਾਂ ਦਾ ਸੁਨੇਹਾ ਦੇ ਕੇ ਵਾਪਿਸ ਆ ਜਾਵੇ।

ਕਾਫੀ ਸਮਾਂ ਗੁਜ਼ਰਨ ਤੋਂ ਬਾਅਦ ਜਦ ਪੁਜਾਰਨ ਵਾਪਸ ਨਾ ਆਈ ਤਾਂ ਰਾਜਾ ਨੇ ਪੁਜਾਰਨ ਦੀਆਂ ਤਿੰਨ ਸਹਿਯੋਗੀ ਚੇਲੀਆਂ ਨੂੰ ਕਿਹਾ ਤੁਸੀਂ 'ਨਦੀ ਦੇਵਤਾ' ਕੋਲ ਜਾ ਕੇ ਪੁਜਾਰਨ ਦਾ ਹਾਲ-ਚਾਲ ਪੁੱਛ ਕੇ ਆਉ ਅਤੇ ਨਦੀ ਦੇਵਤਾ ਨੂੰ ਇਹ ਸੂਚਨਾ ਵੀ ਦੇਣਾ ਕਿ ਸਭ ਤੋਂ ਸੁੰਦਰ ਕੁੜੀ ਦੀ ਤਲਾਸ਼ ਜਾਰੀ ਹੈ, ਉਸ ਦੇ ਮਿਲਦੇ ਸਾਰ ਜਲਦੀ ਹੀ ਉਨ੍ਹਾਂ ਦਾ ਵਿਆਹ-ਉਤਸਵ ਮਨਾਇਆ ਜਾਵੇਗਾ।

ਇਸ ਤਰ੍ਹਾਂ ਤਿੰਨਾਂ ਸਹਾਇਕ ਪੁਜਾਰਨਾਂ ਨੂੰ ਵੀ ਨਦੀ ਵਿਚ ਸੁੱਟ ਦਿਤਾ ਗਿਆ। ਜਿਸ ਤੋਂ ਉਹ ਚਾਹੁੰਦੀਆਂ ਹੋਈਆਂ ਵੀ ਵਿਰੋਧ ਨਾ ਕਰ ਸਕੀਆਂ।

ਦਿਨ ਬੀਤਦੇ ਗਏ ਨਾ ਤਾਂ ਮੁੱਖ ਪੁਜਾਰਨ ਤੇ ਨਾ ਹੀ ਉਸਦੀਆਂ ਚੇਲੀਆਂ ਵਾਪਿਸ ਆਈਆਂ ਤਾਂ ਰਾਜੇ ਨੇ ਸ਼ਹਿਰ ਦੇ ਮੁਖੀਏ ਨੂੰ ਕਿਹਾ ਕਿ ਜਾਪਦਾ ਐ ਕਿ "ਪੁਜਾਰਨ ਤੇ ਉਸ ਦੀਆਂ ਚੇਲੀਆਂ ਨਦੀ ਦੇਵਤਾ ਨੂੰ ਸਹੀ ਗਲ ਸਮਝਾਉਣ 'ਚ ਅਸਫਲ ਹੋ

(ਬਾਕੀ ਸਫ਼ਾ 25 'ਤੇ)



# ਸ਼ੰਕਾ-ਨਵਿਰਤੀ

**ਸ਼ੰਕਾ**- (1) ਆਮ ਕਰਕੇ ਦੇਸੀ ਬੇਰੀਆਂ ਨੂੰ ਮੁੱਖ ਰੂਪ ਵਿਚ ਫਲ ਮਾਰਚ-ਅਪ੍ਰੈਲ ਵਿਚ ਲਗਦਾ ਹੈ। ਪ੍ਰੰਤੂ ਕਿਸੇ ਕਿਸੇ ਸਾਲ--ਜਿਵੇਂ ਐਤਕਾਂ 1988 ਵਿਚ--ਅਕਤੂਬਰ ਨਵੰਬਰ ਦੇ ਮਹੀਨੇ ਵਿਚ ਹੀ ਭਰਪੂਰ ਫਲ ਲੱਗ ਜਾਂਦਾ ਹੈ। ਅਜਿਹਾ ਕਰੁੱਤਾ ਫਲ ਲੱਗਣ ਦਾ ਕੀ ਕਾਰਣ ਹੋ ਸਕਦਾ ਹੈ?

(2) ਸਾਧਾਰਣ ਤੌਰ ਤੇ ਬ੍ਰਿਛ ਬੂਟਿਆਂ ਨੂੰ ਪਹਿਲਾਂ ਫੁੱਲ ਪੈਂਦੇ ਹਨ ਅਤੇ ਫਿਰ ਫਰਟੇਲਾਈਜੇਸ਼ਨ ਦੀ ਕ੍ਰਿਆ ਦਵਾਰਾ ਫੁੱਲਾਂ ਤੋਂ ਫਲ ਬਣਦਾ ਹੈ। ਪ੍ਰੰਤੂ ਕਿਕਰ ਇਕ ਅਜਿਹਾ ਰੁੱਖ ਹੈ ਜਿਸਤੇ ਇਸਤੋਂ ਉਲਟ ਕ੍ਰਿਆ ਹੁੰਦੀ ਹੈ। ਕਿੱਕਰ ਨੂੰ ਤੁੱਕੇ ਮਈ ਜੂਨ ਵਿਚ ਲਗਦੇ ਹਨ, ਪਰ ਫੁੱਲ ਤੁੱਕੇ ਝੜਨ ਤੋਂ ਤਿੰਨ-ਚਾਰ ਮਹੀਨੇ ਬਾਅਦ ਸਤੰਬਰ ਅਕਤੂਬਰ ਦੇ ਮਹੀਨੇ ਲਗਦੇ ਹਨ। ਅਜਿਹਾ ਕਿਉਂ ਹੁੰਦਾ ਹੈ? ਕੀ ਤੁੱਕੇ ਫਰਟੇਲਾਈਜੇਸ਼ਨ ਦੀ ਕ੍ਰਿਆ ਤੋਂ ਬਿਨਾਂ ਹੀ ਬਣਦੇ ਹਨ?

**ਬਿੱਕਰ ਸਿੰਘ ਅਜ਼ਾਦ**
**VPO.** ਤੂਤ (ਫਿਰੋਜ਼ਪੁਰ)

**ਨਵਿਰਤੀ**- (1) ਆਮ ਕਰਕੇ ਦੇਸੀ ਬੇਰੀਆਂ ਨੂੰ ਫਲ ਮਾਰਚ ਅਪ੍ਰੈਲ ਵਿਚ ਲਗਦਾ ਨਹੀਂ **ਪਕਦਾ ਹੈ**। ਦੇਸੀ ਤੇ ਪੌਂਦੂ ਬੇਰੀਆਂ ਗਰਮੀਆਂ 'ਚ ਪੱਤੇ ਝਾੜ ਲੈਂਦੀਆਂ ਹਨ। ਬਾਰਸ਼ਾਂ ਨਾਲ ਨਵੀਆਂ ਟਾਹਣੀਆਂ ਤੇ ਪੱਤੇ ਆਉਂਦੇ ਹਨ। ਅਗਸਤ ਦੇ ਅਖੀਰ ਵਿਚ ਫੁੱਲ ਪੈਂਦੇ ਹਨ ਅਤੇ ਫੁੱਲ ਡਿੱਗਕੇ ਅਕਤੂਬਰ ਨਵੰਬਰ ਵਿਚ ਛੋਟੇ ਛੋਟੇ ਬੇਰ ਚਮਕਣ ਲੱਗ ਪੈਂਦੇ ਹਨ ਜੋ ਫਰਵਰੀ ਤੋਂ ਅਪ੍ਰੈਲ ਤੱਕ ਅੱਡ-ਅੱਡ ਕਿਸਮਾਂ ਤੇ ਦੇਸੀ ਬੇਰੀਆਂ ਦੇ ਦਰਖਤਾਂ ਮੁਤਾਬਿਕ ਪੱਕਦੇ ਹਨ। ਸੋ ਇਸ ਸਾਲ ਨਹੀਂ ਕੱਚੇ ਬੇਰ ਹਰ ਸਾਲ ਹੀ ਅਕਤੂਬਰ ਨਵੰਬਰ ਵਿਚ ਦੇਖਣ ਨੂੰ ਮਿਲ ਜਾਂਦੇ ਹਨ।

ਵੈਸੇ ਬੇਰੀਆਂ ਦੀਆਂ ਕੁਝ ਕਿਸਮਾਂ ਹਨ ਜਿਨ੍ਹਾਂ ਵਿਚ ਮਲ੍ਹੇ ਵੀ ਆ ਜਾਂਦੇ ਹਨ, ਇਹਨਾਂ ਵਿਚ ਸਾਲ ਵਿਚ ਦੋ ਵਾਰ ਫਲ ਆਉਂਦਾ ਹੈ।

(2) ਕਿੱਕਰਾਂ ਵੱਲ ਧਿਆਨ ਨਾਲ ਦੇਖਣ ਤੇ ਪਤਾ ਚੱਲੇਗਾ ਕਿ ਛੋਟੇ ਛੋਟੇ ਤੁੱਕੇ ਉਨ੍ਹਾਂ ਤੇ ਹੁਣ ਵੀ ਹਨ। ਕਿੱਕਰਾਂ ਨੂੰ ਫੁੱਲ ਸਤੰਬਰ ਵਿਚ ਆਉਂਦੇ ਹਨ ਅਤੇ ਤੁੱਕੇ ਵੀ ਬਣ ਜਾਂਦੇ ਹਨ ਪਰ ਇਹ ਸਿਆਲ ਆਉਣ ਕਾਰਣ ਵਧਦੇ ਨਹੀਂ। ਇਹ ਵਧਦੇ ਫਿਰ ਗਰਮੀ ਆਉਣ ਤੇ ਹੀ ਹਨ। ਸੋ ਕਿੱਕਰਾਂ ਵਿਚ ਵੀ ਫਰਟੇਲਾਈਜੇਸ਼ਨ ਤੋਂ ਬਿਨਾਂ ਫਲ ਨਹੀਂ ਬਣਦਾ।

**ਡਾ: ਬਲਜਿੰਦਰ**
**Entomologist,** ਖੇਤੀਬਾੜੀ ਯੂਨੀਵਰਸਿਟੀ ਫਾਰਮ ਬਠਿੰਡਾ।

(ਜਿਸ ਤਰ੍ਹਾਂ ਡਾਕਟਰ ਸਾਹਿਬ ਨੇ ਦਸਿਆ ਹੈ ਤੁੱਕੇ ਹੁਣ ਵੀ ਲੱਗੇ ਹੋਏ ਹਨ ਪਰ ਇਹਨਾਂ ਨੂੰ ਕਿੱਕਰ ਦੇ ਹੇਠਾਂ ਖੜ੍ਹਕੇ ਆਸਾਨੀ ਨਾਲ ਨਹੀਂ ਦੇਖਿਆ ਜਾ ਸਕਦਾ। ਹੋ ਸਕਦਾ ਹੈ ਕਿ ਮੈਗਜ਼ੀਨ ਛਪ ਕੇ ਆਉਣ ਵੇਲੇ ਤੱਕ ਇਨ੍ਹਾਂ ਦੇ ਆਕਾਰ ਵਿਚ ਵਾਧਾ ਹੋ ਜਾਵੇ ਨਹੀਂ ਤਾਂ ਸਾਡੇ ਜਗਿਆਸੂ ਪਾਠਕਾਂ ਨੂੰ ਤੁੱਕਿਆਂ ਦੇ 'ਦਰਸ਼ਨਾਂ' ਲਈ ਕਾਫ਼ੀ ਕੋਸ਼ਿਸ਼ ਕਰਨੀ ਪਵੇਗੀ--ਸੰਪਾਦਕ)

**ਸ਼ੰਕਾ**- ਕੁਦਰਤ ਅਤੇ ਪ੍ਰਮਾਤਮਾ ਵਿਚ ਕੀ ਫਰਕ ਹੈ? ਜਦੋਂ ਅਸੀਂ ਕਹਿੰਦੇ ਹਾਂ ਕਿ ਜੋ ਜੀਵ ਜੰਤੂ ਤੇ ਮਨੁੱਖ ਪੈਦਾ ਹੋਏ ਹਨ ਉਹ ਕੁਦਰਤ ਨੇ ਹੀ ਪੈਦਾ ਕੀਤੇ ਹਨ ਤਾਂ ਕੀ ਫਿਰ ਇਹ ਸੱਚ ਨਹੀਂ ਕਿ ਕੁਦਰਤ ਇੱਕ ਪ੍ਰਮਾਤਮਾ ਹੈ?

**ਮਾਸਟਰ ਤਰਸੇਮ ਲਾਲ**
ਸ.ਮ.ਸ. ਉਗੋ ਕੇ (ਸੰਗਰੂਰ)

**ਨਵਿਰਤੀ**- ਕੁਦਰਤ ਤੋਂ ਭਾਵ ਜੋ ਕੁਝ ਵੀ ਸਾਡੇ ਆਲੇ ਦੁਆਲੇ ਪਦਾਰਥਕ ਜਗਤ ਹੈ ਉਹ ਕੁਦਰਤ ਹੈ। ਕੁਦਰਤ ਦੀ ਸਾਡੀ ਚੇਤਨਾ ਤੋਂ ਅਜ਼ਾਦ ਬਾਹਰਮੁਖੀ ਹੋਂਦ ਹੈ, ਜਦ ਕਿ ਪ੍ਰਮਾਤਮਾ ਮਨੁੱਖ ਦੀ ਇੱਕ ਅੰਤਰਮੁਖੀ ਕਲਪਨਾ ਹੈ ਜਿਸ ਅਨੁਸਾਰ ਇਹ ਇੱਕ ਅਜਿਹੀ ਪਰਾਭੌਤਿਕੀ ਸ਼ਕਤੀ ਹੈ ਜਿਸਨੇ ਇਹ ਸਾਰਾ ਸੰਸਾਰ ਸਾਜਿਆ ਹੈ।

ਸੋ ਇਹ ਸੰਸਾਰ ਦੀ ਹੋਂਦ ਨੂੰ ਪ੍ਰੀਭਾਸ਼ਿਤ ਕਰਨ ਵਾਲੇ ਨਾ ਸਿਰਫ ਦੋ ਖਿਲਕੁਲ ਵੱਖੋ ਵੱਖਰੇ ਸਗੋਂ ਇੱਕ ਦੂਜੇ ਤੋਂ ਉਲਟ ਵਿਚਾਰਧਰਾਵਾਂ ਨਾਲ ਸੰਬੰਧਿਤ ਸੰਕਲਪ ਹਨ।

# ਚਿੱਠੀਆਂ

—ਤਰਕਸ਼ੀਲ ਸੁਸਾਇਟੀ ਵਲੋਂ ਪ੍ਰਕਾਸ਼ਿਤ ਰਸਾਲਾ ਅਤੇ ਕਿਤਾਬਾਂ ਪੜ ਕੇ ਸਾਨੂੰ ਬਹੁਤ ਹੀ ਲਾਭ ਹੋਇਆ ਹੈ। ਮੈਂ ਤੁਹਾਨੂੰ ਖਾਸ ਤੌਰ ਤੇ ਇਕ ਰਾਏ ਭੇਜ ਰਿਹਾ ਹਾਂ ਕ੍ਰਿਪਾ ਕਰਕੇ ਪ੍ਰਕਾਸ਼ਿਤ ਕਰਨਾ।

ਕੁੱਤੇ ਜੋ ਆਪਣੀ ਵਫ਼ਾਦਾਰੀ ਕਰਕੇ ਇਨਸਾਨ ਦੇ ਚੰਗੇ ਦੋਸਤ ਸਾਬਤ ਹੋਏ ਹਨ, ਕੀ ਇਨਾਂ ਬਾਰੇ ਕੋਈ ਵੀ ਜਥੇਬੰਦੀ ਜਾਂ ਸੰਗਠਨ ਕੁਝ ਵੀ ਨਹੀਂ ਸੋਚਦਾ। ਹਜਾਰਾਂ ਦੀ ਤਦਾਦ ਵਿਚ ਅਵਾਰਾ ਕੁੱਤੇ ਘੁੰਮਦੇ ਅਸੀਂ ਵੇਖ ਸਕਦੇ ਹਾਂ। ਕੀ ਇਨਾਂ ਦੀ ਆਬਾਦੀ ਤੇ ਕਿਸੇ ਚੰਗੇ ਢੰਗ ਨਾਲ ਕੰਟਰੋਲ ਨਹੀਂ ਕੀਤਾ ਜਾ ਸਕਦਾ। ਦਵਾਈ ਪਾ ਕੇ ਇਕ ਜਿਉਂਦੇ ਜੀਅ ਨੂੰ ਮਾਰਨਾ ਇਨਸਾਨੀਅਤ ਨਹੀਂ ਖਾਸ ਕਰ ਇਕ ਤਰਕਸ਼ੀਲ ਆਦਮੀ ਤਾਂ ਠੀਕ ਨਹੀਂ ਸਮਝਦਾ। ਇਸ ਤਰਾਂ ਬੇਰਹਿਮੀ ਨਾਲ ਮਾਰਨ ਨਾਲੋਂ ਤਾਂ ਕੋਈ ਚੰਗਾ ਢੰਗ ਅਪਨਾ ਕੇ ਇਨਾਂ ਦੀ ਆਬਾਦੀ ਤੇ ਕੰਟਰੋਲ ਕਰਨਾ ਚਾਹੀਦਾ ਹੈ। ਆਪਣਾ ਵੀ ਫ਼ਰਜ ਹੈ ਕਿ ਆਪਾਂ ਇਸ ਜੁਲਮ ਵਿਰੁੱਧ ਅਵਾਜ ਉਠਾਈਏ। ਹੋਰ ਪਰਚਾ ਠੀਕ ਹੈ, ਸਫਿਆਂ ਦੀ ਕਮੀ ਰੜਕਦੀ ਹੈ।

**ਰਮੇਸ਼ 'ਮੇਸ਼ੀ'**
**ਫਰੂਵਾਂ ਗੁਲਜਾਰਪੁਰਾ (ਪਟਿਆਲਾ)**

—ਨਾ ਸਿਰਫ ਕੁੱਤਿਆਂ ਨੂੰ ਸਗੋਂ ਹੋਰ ਬਹੁਤ ਜਾਨਵਰਾਂ ਨੂੰ ਇਸਤੋਂ ਵਧ ਦਰਦਨਾਕ ਤਰੀਕੇ ਨਾਲ ਮਾਰਿਆ ਜਾਂਦਾ ਹੈ। ਜਿਵੇਂ ਸੱਪ ਦੀ ਖੱਲ ਪ੍ਰਾਪਤ ਕਰਨ ਲਈ ਉਸਨੂੰ ਪੁੱਠਾ ਟੰਗ ਕੇ ਜਿਉਂਦੇ ਦੀ ਚਮੜੀ ਉਧੇੜੀ ਜਾਂਦੀ ਹੈ ਜੋ ਸਿਰਫ ਫੈਸ਼ਨਦਾਰ ਪਰਸ ਆਦਿ ਬਨਾਉਣ ਲਈ ਹੀ ਵਰਤੀ ਜਾਂਦੀ ਹੈ। ਡੱਡੂਆਂ ਦੀਆਂ ਲੱਤਾਂ ਜੋ ਖਾਣ ਲਈ ਬਾਹਰ ਭੇਜੀਆਂ ਜਾਂਦੀਆਂ ਹਨ, ਇਹਨਾਂ ਨੂੰ ਕੱਟ ਕੇ ਬਾਕੀ ਡੱਡੂ ਨੂੰ ਮੁੜ ਜਿਉਂਦੇ ਪਾਣੀ ਵਿਚ ਸੁੱਟ ਦਿਤਾ ਜਾਂਦਾਂ ਹੈ। ਸ਼ੈਂਪੂ ਬਨਾਉਣ ਸਮੇਂ ਇਸਨੂੰ ਟੈਸਟ ਕਰਨ ਲਈ ਖਰਗੋਸ਼ ਦੀਆਂ ਅੱਖਾਂ ਵਿਚ ਪਾਇਆ ਜਾਂਦਾ ਹੈ ਜਿਸਦੀ ਉਨ੍ਹਾਂ ਨੂੰ ਬਹੁਤ ਹੀ ਤਿੱਖੀ ਪੀੜ ਸਹਿਣੀ ਪੈਂਦੀ ਹੈ। ਇਹ ਲੜੀ ਬਹੁਤ ਹੀ ਲੰਮੀ ਹੈ ਅਸੀਂ ਵੇਖਦੇ ਹਾਂ ਕਿ ਕੁਝ ਜਾਨਵਰ ਖਾਸ ਕਰ ਗਾਵਾਂ ਆਦਿ ਐਨੀ ਭੈੜੀ ਦਸ਼ਾ ਵਿਚ ਫਿਰ ਰਹੀਆਂ ਹੁੰਦੀਆਂ ਹਨ ਕਿ ਉਹਨਾਂ ਨੂੰ ਨਾ ਮਾਰਨਾ ਸਗੋਂ ਉਹਨਾਂ ਤੇ ਜੁਲਮ ਹੁੰਦਾ ਹੈ। ਵਖ ਵਖ ਜਾਨਵਰਾਂ ਨੂੰ ਭੋਜਨ ਲਈ, ਹੋਰ ਵਸਤਾਂ ਪ੍ਰਾਪਤ ਕਰਨ ਲਈ ਜਾਂ ਉਹਨਾਂ ਦੀ ਆਬਾਦੀ ਨੂੰ ਕੰਟਰੋਲ ਕਰਨ ਲਈ ਮਾਰਨਾ ਗਲਤ ਨਹੀਂ ਸਗੋਂ ਇਹ ਜਰੂਰੀ ਵੀ ਹੈ। ਪਰ ਉਹਨਾਂ ਨੂੰ ਮਾਰਨ ਲਈ ਕੁਝ ਚੰਗੇ ਢੰਗ ਅਪਣਾਏ ਜਾ ਸਕਦੇ ਹਨ ਤਾਂ ਜੋ ਉਹਨਾਂ ਨੂੰ ਗੈਰ ਜਰੂਰੀ ਕਸ਼ਟ ਨਾ ਸਹਿਣਾ ਪਵੇ। ਕੁਝ ਪੱਛਮੀ ਦੇਸ਼ਾਂ ਵਿਚ ਇਸ ਤਰਾਂ ਕੀਤਾ ਵੀ ਜਾ ਰਿਹਾ ਹੈ ਇਥੋਂ ਤਕ ਕਿ ਝਟਕਈ ਘਰਾਂ ਵਿਚ ਮਾਰੇ ਜਾਣ ਸਮੇਂ ਉਹਨਾਂ ਨੂੰ ਪਹਿਲਾਂ ਬੇਹੋਸ਼ ਕਰ ਦਿਤਾ ਜਾਂਦਾ ਹੈ।

ਸੋ ਇਹ ਸਾਰੀਆਂ ਗਲਾਂ ਕਿਸੇ ਵੀ ਕੋਮਲ ਭਾਵੀ ਮਨੁੱਖ ਨੂੰ ਇਸ ਸਬੰਧੀ ਕੁਝ ਕਰਨ ਲਈ ਪ੍ਰੇਰਦੀਆਂ ਹਨ। ਅਸੀਂ ਤੁਹਾਡੀਆਂ ਭਾਵਨਾਵਾਂ ਨਾਲ ਸਹਿਮਤ ਹਾਂ ਪਰ ਤਰਕਸ਼ੀਲ 'ਸੁਸਾਇਟੀ ਲਈ ਅਜਿਹੇ ਸਾਰੇ ਮਸਲਿਆਂ ਨੂੰ ਹੱਥ 'ਚ ਲੈਣਾ ਸੰਭਵ ਨਹੀਂ। ਇਸਦਾ ਕੰਮ ਕਰਨ ਦਾ ਆਪਣਾ ਵੱਖਰਾ ਖੇਤਰ ਹੈ। ਜਾਨਵਰਾਂ ਤੇ ਜੁਲਮ ਰੋਕਣ ਲਈ ਇਕ ਹੋਰ ਸੰਸਥਾ ਕੰਮ ਕਰਦੀ ਜਿਸ ਦਾਂ ਨਾਮ (SPCA - Society for Prevention of Cruelty on Animals) ਹੈ। ਇਸਦੀ ਸਰਗਰਮ ਸਾਖਾ ਚੰਡੀਗੜ ਵਿਚ ਕੰਮ ਕਰਦੀ ਹੈ। ਸਾਡੇ ਪਾਸ ਤਾਂ ਇਹਨਾਂ ਦਾ ਐਡਰੈਸ ਐਸ ਵਕਤ ਮੌਜੂਦ ਨਹੀਂ ਹੈ। ਤੁਸੀਂ ਖੁਦ ਕੋਸਿਸ਼ ਕਰਕੇ ਇਨਾਂ ਨਾਲ ਸੰਪਰਕ ਕਰ ਸਕਦੇ ਹੋ।

–ਵਿਗਿਆਨਕ ਵਿਚਾਰ ਦਾ ਮਾਰਚ ਅੰਕ ਪੜਿਆ ਅੱਗੇ ਨਾਲੋਂ ਕਾਫ਼ੀ ਚੰਗਾ ਸੀ। ਚਾਰੇ ਲੇਖ ਪੜ੍ਹਨ ਲਈ ਦਿਲਚਸਪ ਅਤੇ ਜਾਣਕਾਰੀ ਭਰਪੂਰ ਸਨ। ਪ੍ਰੋ: ਖੁਸ਼ਵੰਤ ਸਿੰਘ ਦੇ ਲੇਖ ਦਾ ਸਿਰਲੇਖ ਹੋਰ ਅਤੇ ਵਿਚ ਵਧੇਰੇ ਮਸਾਲਾ ਹੋਰ ਸੀ ਫ਼ਿਰ ਵੀ ਰੋਚਿਕ ਸੀ।

ਤ੍ਰਿਲੋਚਨ ਸਿੰਘ ਜੀ ਆਪਣੇ ਲੇਖ ਵਿਚ ਵਿਗਿਆਨੀਆਂ ਪ੍ਰਤੀ ਵਿਸ਼ਵ ਸਮਾਜ ਦਾ ਦ੍ਰਿਸ਼ਟੀਕੋਣ ਯਥਾਰਥਕ ਤੱਥਾਂ ਨਾਲ ਸੁਹਣੇ ਢੰਗ ਨਾਲ ਪੇਸ਼ ਕਰ ਗਏ।

'ਬਲਰਾਜ' ਨੇ ਸੁਪਨਿਆਂ ਬਾਰੇ ਕਾਫ਼ੀ ਜਾਣਕਾਰੀ ਦਿਤੀ ਅਜ ਤਕ ਬਹੁਤ ਘੱਟ ਲੇਖਕਾਂ ਨੇ ਆਪਣੇ ਸੁਪਨਿਆਂ ਨੂੰ ਕਿਤਾਬੀ ਰੂਪ ਦਿਤਾ ਹੈ। ਇਨਾਂ ਵਿਚੋਂ ਅੰਮ੍ਰਿਤਾ ਪ੍ਰੀਤਮ ਨੇ ਆਪਣੇ ਸੁਪਨਿਆਂ ਨੂੰ 'ਅੰਮ੍ਰਿਤਾ ਦੀ ਡਾਇਰੀ' ਦੇ ਨਾਮ ਹੇਠ ਕਿਤਾਬੀ ਰੂਪ ਦਿਤਾ ਹੈ। ਇਸ ਤਰਾਂ ਦੇ ਮਨੋਵਿਗਿਆਨਕ ਲੇਖਾਂ ਨਾਲ ਪਰਚਾ ਹੋਰ ਨਿਖਰਗਾ।

ਪਾਸ਼ ਬੜੀਆ ਡੂੰਘੀਆਂ ਵਿਗਿਆਨਕ ਗੱਲਾਂ ਕਰ ਗਿਆ ਹੈ ਸਾਧਾਰਣ ਪਾਠਕ ਦੀ ਸਮਝ ਤੋਂ ਪਰ੍ਹੇ ਹੈ। ਇਸ ਵਾਰ ਕੇਸ ਰਿਪੋਰਟ ਦਾ ਵਿਸ਼ਾ ਨਵਾਂ ਸੀ, ਸ਼ੰਕਾ ਨਵਿਰਤੀ ਵੀ ਰੋਚਿਕ ਲੇਖ ਹੋ ਨਿਬੜਿਆਂ। ਜਸਵਿੰਦਰ ਦੀ ਕਹਾਣੀ ਚੰਗੀ ਲੱਗੀ। ਪਰਚੇ ਦੇ ਪੰਨਿਆਂ ਵਿਚ ਵਾਧਾ ਕਰੋ। ਸਾਹਿਤਕ ਵਿਸੇਸ਼ ਅੰਕ ਦੀ ਤੀਬਰ ਇੰਤਜਾਰ ਹੈ।

**ਭਗਵੰਤ ਰਸੂਲਪੁਰੀ**
**ਜਲੰਧਰ**

—ਫ਼ਰਵਰੀ ਦਾ ਵਿਗਿਆਨਕ ਵਿਚਾਰ ਪੜ੍ਹਿਆ। 'ਭੂਤ ਅੱਗ ਦਾ ਰਹੱਸ' ਪੜ ਕੇ ਬਹੁਤ ਹੈਰਾਨੀ ਹੋਈ। ਅਸੀਂ ਇਸ ਬਾਰੇ ਕਦੇ ਸੁਪਨੇ ਵਿਚ ਵੀ ਨਹੀਂ ਸੀ ਸੋਚਿਆ ਕਿ ਇਸ ਤਰਾਂ ਦੀਆਂ ਚੀਜਾਂ ਕੁਦਰਤ ਵਿਚ ਹੋ ਸਕਦੀਆਂ ਹਨ। ਸਕੂਲ ਵਿਚ ਬਲੱਡ ਗਰੁੱਪ ਦੇ ਚੈਪਟਰ ਦੀ ਮੈਨੂੰ ਇੰਨੀ ਸਮਝ ਨਹੀਂ ਆਈ ਜਿੰਨੀ 'ਅਸ਼ੋਕ ਚਾਵਲਾ' ਦਾ ਲੇਖ 'ਮਾਨਵੀ ਖੂਨ ਅਤੇ ਖੂਨਦਾਨ' ਪੜ੍ਹ ਕੇ ਆਈ ਹੈ।

ਮੈਂ ਹਿੰਦੂ ਪਰਿਵਾਰ ਨਾਲ ਸਬੰਧ ਰਖਦਾ ਹਾਂ ਮੈਨੂੰ ਇਹ ਤਾਂ ਪਤਾ ਨਹੀਂ ਕਿ ਮੈਂ ਮੰਗਲੀਕ ਹਾਂ ਜਾਂ ਨਹੀਂ ਪਰ ਮੈਂ ਯਕੀਨੀ ਤੌਰ ਤੇ ਆਪਣੇ ਵਿਰੋਧ ਨਾਲ ਹੀ ਸ਼ਾਦੀ ਕਰਾਂਗਾ ਤੇ ਸਿੱਧ ਕਰ ਦੇਵਾਂਗਾ ਕਿ ਇਹ ਨਿਰਾ ਪਖੰਡ ਹੈ ਕਿ ਵਿਰੋਧੀ ਜੋੜੇ ਦੀ ਮੌਤ ਹੋ ਜਾਂਦੀ ਹੈ।

**ਸੁਖਜੀਤ ਸਿੰਘ ਵਰਮਾ**
ਜਮਾਤ ਦਸਵੀਂ
ਸਰਕਾਰੀ ਹਾਈ ਸਕੂਲ, ਕਟਾਈ ਕਲਾਂ

– ਮਾਰਚ 89 ਅੰਕ ਸਾਰਾ ਹੀ ਜਾਣਕਾਰੀ ਭਰਪੂਰ ਸੀ। ਖੋਜ ਭਰਪੂਰ ਲੇਖਾਂ ਤੋਂ ਇਲਾਵਾ 'ਚਮਕੌਰ ਅਜਾਦ' ਦੀ ਕਵਿਤਾ 'ਅੱਜ ਦੀ ·....' ਵੀ ਬੇਹੱਦ ਸ਼ਲਾਘਾਯੋਗ ਸੀ ਜੋ ਅਜੋਕੇ ਸਮਾਜ ਵਿਚ ਔਰਤ ਦੀ ਬੇਵਸੀ ਤੇ ਦੁਰਦਸ਼ਾ ਨੂੰ ਦਰਸਾਉਂਦੀ ਹੈ।

'ਰਮਾਇਣ ਨੇ ਪਾਗਲ ਕੀਤਾ' ਰਿਪੋਰਟ ਪੜਕੇ ਪਾਠਕਾਂ ਨੂੰ ਭਲੀ ਭਾਂਤ ਸਪਸ਼ਟ ਹੋ ਗਿਆ ਹੋਵੇਗਾ ਕਿ ਲੋਕ ਦੋਖੀ ਨਿਜਾਮ ਦੀ ਇਹ ਸਰਕਾਰ ਕਿਵੇਂ ਵਿਗਿਆਨਕ ਸਾਧਨਾਂ ਰਾਹੀ ਗੈਰ ਵਿਗਿਆਨਕ ਪ੍ਰਚਾਰ ਕਰਦੀ ਹੈ ਅਤੇ ਲੋਕਾਂ ਨੂੰ ਸਥਾਈ ਅਸਥਾਈ ਪਾਗਲ ਕੀਤਾ ਜਾ ਰਿਹਾ ਹੈ।

ਆਸ਼ ਹੈ ਵਿਗਿਆਨਕ ਖੋਜਾਂ ਸਬੰਧੀ ਪਾਸ਼ ਵਾਂਗ ਤ੍ਰਿਲੋਚਨ ਸਿੰਘ ਜੀ ਦੇ ਲੇਖ ਵੀ ਛਾਪਿਆ ਕਰੋਗੇ।

**ਰਾਮ ਸਿਘ ਮਾਨ**
**ਚੁੱਘੇ ਕਲਾਂ (ਬਠਿੰਡਾ)**

(ਸਫਾ 22 ਦੀ ਬਾਕੀ)

ਗਈਆਂ ਹਨ। ਇਸ ਲਈ ਤੁਸੀਂ ਖੁਦ ਜਾਕੇ ਨਦੀ ਦੇਵਤਾ ਨੂੰ ਸਾਰੀ ਗੱਲ ਸਮਝਾ ਕੇ ਪੁਜਾਰਨ ਤੇ ਚੇਲੀਆਂ ਨੂੰ ਵਾਪਿਸ ਲੈ ਕੇ ਆਓ।"

ਸ਼ਹਿਰ ਦੇ ਲੋਕਾਂ ਨੂੰ ਰਾਜੇ ਦੀ ਗੱਲ ਸਮਝ ਆ ਗਈ ਤੇ ਉਨ੍ਹਾਂ ਦੇ ਮੁਖੀਏ ਨੂੰ ਵੀ ਨਦੀ ਦੇ ਹਵਾਲੇ ਕਰ ਦਿੱਤਾ। ਅੱਜ ਤੱਕ ਨਾ ਤਾਂ ਪੁਜਾਰਨ ਤੇ ਉਸ ਦੀਆਂ ਚੇਲੀਆਂ, ਅਤੇ ਨਾ ਹੀ ਮੁੱਖੀਆ ਜੀ ਨਦੀ ਦੇਵਤਾ ਨੂੰ ਮਿਲਕੇ ਵਾਪਿਸ ਮੁੜੇ ਹਨ।

ਹੁਣ ਤੱਕ ਇਹ ਰਸਮ ਰੁਕੀ ਹੋਈ ਹੈ ਕਿ 'ਸ਼ਹਿਰ ਦੀ ਸਭ ਤੋਂ ਸੁੰਦਰ ਕੁੜੀ ਨੂੰ ਨਦੀ ਦੇਵਤਾ ਦੇ ਹਵਾਲੇ ਕਰ ਦਿੱਤਾ ਜਾਵੇ। ਰਾਜੇ ਦੀ ਇਸ ਚਤੁਰਾਈ ਨੇ ਪਤਾ ਨਹੀਂ ਕਿੰਨੀਆਂ ਹੀ ਸੁੰਦਰ ਕੁੜੀਆਂ ਦੀ ਜਾਨ ਬਚਾਈ ਤੇ ਗਰੀਬਾਂ ਦੀ ਮਿਹਨਤ ਦੀ ਕਮਾਈ ਦਾ ਲੱਖਾਂ ਰੁਪਿਆਂ ਦਾ ਧਨ ਬੱਚਣ ਲਗਿਆ ਜੋ ਹਰ ਸਾਲ ਨਦੀ ਦੇਵਤਾ ਦੇ ਹਵਾਲੇ ਹੋ ਜਾਂਦਾ ਸੀ।

ਸ਼ਹਿਰ ਵਿਚ ਫਿਰ ਤੋਂ ਖੁਸ਼ਹਾਲੀ ਆ ਗਈ। ਲੋਕਾਂ ਦੇ ਮਨਾਂ 'ਚੋਂ 'ਨਦੀ ਦੇਵਤਾ' ਦੇ ਅੰਧ-ਵਿਸ਼ਵਾਸੀ ਕਾਰਨ ਜੋ ਡਰ ਸੀ ਉਹ ਵੀ ਦੂਰ ਹੋ ਗਿਆ।

(ਹਿੰਦੀ ਮੈਗਜੀਨ ਸਰਿਤਾ ਵਿਚੋਂ)

# ਤਰਕਸ਼ੀਲ ਸੁਸਾਇਟੀ ਪੰਜਾਬ ਦੇ ਅਹੁਦੇਦਾਰ

ਤਰਕਸ਼ੀਲ ਸੁਸ ਇਟੀ ਪੰਜਾਬ ਦੀਆਂ ਵਖ ਵਖ ਇਕ ਈਆਂ ਦੇ ਪ੍ਰਧਾਨਾਂ ਦੇ ਨਾਂਮ ਅਤੇ ਸੰਪਰਕ ਪਤੇ ਹੇਠ ਦਿਤੇ ਜਾ ਰਹੇ ਹਨ। ਕੇਸ ਹੱਲ ਕਰਵਾਉਣ ਲਈ, ਕਿਸੇ ਗੈਰ ਕੁਦਰਤੀ ਜਾਪਦੀ ਘਟਨਾ ਦੀ ਪੜਤਾਲ ਲਈ, ਮੈਂਬਰਸ਼ਿਪ ਲੈਣ ਲਈ ਜਾਂ ਅਜਿਹੇ ਹੋਰ ਕੰਮਾਂ ਲਈ ਆ ਣੇ ਨੇੜਲੇ ਇਲਾਕੇ ਦੀ ਇਕਾਈ ਨਾਲ ਸੰਪਰਕ ਕੀਤਾ ਜਾਵੇ । ਕਿਸੇ ਇਲਾਕਾ ਕਮੇਟੀ ਨਾਲ ਸੰਪਰਕ ਨਾ ਹੋ ਸਕਣ ਦੀ ਸੂਰਤ ਵਿਚ ਸੂਬਾ ਕਮੇਟੀ ਦੇ ਅਹੁਦੇਦਾਰਾਂ ਨਾਲ ਸੰਪਰਕ ਕੀਤਾ ਜਾ ਸਕਦਾ ਹੈ। ਮੈਗਜੀਨ ਦੇ ਐਡਰੈਸ ਤੇ ਚਿੱਠੀ ਪੱਤਰ ਮੈਗਜੀਨ ਨਾਲ ਸਬੰਪਿਤ ਮਸਲਿਆਂ ਤੇ ਹੀ ਕੀਤਾ ਜਾਵੇ ।

ਇਸ ਅੰਕ ਵਿਚ ਸਾਰੀਆਂ ਇਕਾਈਆਂ ਦੇ ਐਡਰੈਸ ਨਹੀਂ ਦਿਤੇ ਜਾ ਸਕੇ। ਕੁਝ ਹੋਰ ਇਕਾਈਆਂ ਦੇ ਐਡਰੈਸ ਅਗਲੇ ਅੰਕ ਵਿਚ ਪ੍ਰਕਾਸ਼ਿਤ ਕੀਤੇ ਜਾਣਗੇ । ਰਹਿੰਦੀਆਂ ਇਕਾਈਆਂ ਨੂੰ ਅਪੀਲ ਹੈ ਕਿ ਉਹ ਨਵੇਂ ਚੁਣੇ ਗਏ ਅਹੁਦੇ-ਦਾਰਾਂ ਦੇ ਸੰਪਰਕ ਪਤੇ ਤੁਰੰਤ ਹੀ 'ਵਿਗਿਆਨਕ ਵਿਚਾਰ' ਨੂੰ ਭੇਜਣ।

| ਇਕਾਈ | ਪ੍ਰਧਾਨ ਦਾ ਨਾਮ ਅਤੇ ਪਤਾ |
|---|---|
| ਬਰਗਾੜੀ | ਚੰਨਣ ਸਿੰਘ VPO. ਵਾਂਦਰ Via ਬਰਗਾੜੀ ਜਿਲਾ ਫਰੀਦਕੋਟ। |
| ਬਾਘਾ-ਪੁਰਾਣਾ | ਮੁਕੰਦ 'ਕਮਲ' ਨੇੜੇ ਸੈਂਟਰਲ ਬੈਂਕ ਆਫ ਇੰਡੀਆ, ਮੇਨ ਬਜਾਰ, ਬਾਘਾ ਪੁਰਾਣਾ |
| ਮੁਕਤਸਰ | ਰਾਮ ਸਵਰਨ ਸਿੰਘ VPO. ਲੱਖੇਵਾਲੀ ਤਹਿਸੀਲ ਮੁਕਤਸਰ । |
| ਬਠਿੰਡਾ | ਗੁਰਚਰਨ ਖੇਮੋਆਣਾ' ਸਟੇਟ ਬੈਂਕ ਆਫ ਇੰਡੀਆ, ਬਹਿਮਨ ਦੀਵਾਨਾ। |
| ਭਗਤਾ | ਸ਼ੇਰ ਸਿੰਘ C/o. ਮਾਲਵਾ ਬੁੱਕ ਡਿਪੂ, ਭਗਤਾ |
| ਸਰਦੂਲਗੜ | ਸੁਖਦੇਵ ਸਿੰਘ ਪਾਂਧੀ, ਸ ਪ੍ਰ.ਸ. ਘੁੱਦੂ ਵਾਲਾ Via ਝਨੀਰ। |
| ਸੰਗਰੂਰ | ਪ੍ਰੋ: ਮਲਕੀਤ ਸਿੰਘ ਖਟੜਾ, ਸਰਕਾਰੀ ਰਣਬੀਰ ਕਾਲਜ ਸੰਗਰੂਰ । |
| ਬਰਨਾਲਾ | ਜਗਦੀਸ਼ ਕੁਮਾਰ VPO. ਉਗੋ ਕੇ ਤਹਿਸੀਲ ਬਰਨਾਲਾ । |
| ਲਹਿਰਾ-ਗਾਗਾ | ਮਾ: ਪਰਮਦੇਵ, ਸ਼ਹੀਦ ਭਗਤ ਸਿੰਘ ਬਸਤੀ, ਲਹਿਰਾ ਗਾਗਾ। |
| ਪਟਿਆਲਾ | ਬਖਸ਼ੀਸ ਸਿੰਘ, ਸਰਕਾਰੀ ਹਾਈ ਸਕੂਲ, ਅਜਨੌਦਾ Via ਨਭਾ। |
| ਰੋਪੜ | ਪੀ.ਪੀ. ਸਿੰਘ, 1537 ਟਾਈਪ 1, ਨੂਹੋਂ ਕਲੋਨੀ, RTP ਰੋਪੜ। |
| ਮੋਰਿੰਡਾ | ਅਜੀਤ ਸਿੰਘ ਪ੍ਰਦੇਸੀ S/o. ਸ੍ਰੀ ਪ੍ਰਭੂ ਸਿੰਘ VPO. ਹਵਾਰਾ ਕਲਾਂ ਜਿਲਾ ਰੋਪੜ। |
| ਫਗਵਾੜਾ | ਤੀਰਥ ਸਮਰਾ VPO. ਗੋਰਾਵਰ ਨੇੜੇ AIR. ਜਲੰਧਰ । |
| ਸੁਧਾਰ | ਬਲਦੇਵ ਸਿੰਘ ਪਿੰਡ ਬੁਰਜ ਲਿਟਾਂ P O. ਹਲਵਾਰਾ। |
| ਤਲਵਾੜਾ | ਗੁਰਚਰਨ ਸਿੰਘ ਰਾਇ C/o. ਜਵਾਹਰ ਸਿੰਘ ਪਿੰਡ ਜਾਹਦਪੁਰ P.O. ਦਰਾਨ ਤਹਿ: ਦਸੂਹਾ |
| ਖੰਨਾ | ਮਾਸਟਰ ਮਹਿੰਦਰ ਸਿੰਘ C/o. ਪਨੇਸਰ ਧਰਮ ਕੰਡਾ ਜੀ,ਟੀ. ਰੋਡ, ਖੰਨਾ। |
| ਗੜ੍ਹਸ਼ੰਕਰ | ਤੇਜਪਾਲ ਸਿੰਘ VPO. ਪਨਾਮ ਤਹਿਸੀਲ ਗੜ੍ਹਸ਼ੰਕਰ (ਹੁਸਿਆਰਪੁਰ) |

**ਸੂਬਾ ਪ੍ਰਧਾਨ**
ਰਾਜਿੰਦਰ ਸਿੰਘ
ਅਗਵਾੜ ਕੁੱਟਤਾਂ ਦਾ, ਭਦੌੜ
ਜਿਲਾ ਸੰਗਰੂਰ

**ਸੂਬਾ ਸਕੱਤਰ**
ਕ੍ਰਿਸ਼ਨ ਲਾਲ
VPO. ਬਰਗਾੜੀ
ਜਿਲਾ ਫਰੀਦਕੋਟ

**ਸੂਬਾ ਖਜਾਨਚੀ**
ਗੁਰਚਰਨ ਖੇਮੋਆਣਾ,
ਸਟੇਟ ਬੈਂਕ ਆਫ ਇੰਡੀਆ
ਬਹਿਮਣ ਦੀਵਾਨਾ (ਬਠਿੰਡਾ)



(ਬਾਕੀ ਸਫਾ 28 ਦੀ)

ਸਮੁੱਚੇ ਆਰਥਿਕ, ਸਮਾਜੀ ਅਤੇ ਵਿਗਿਆਨਕ ਸੰਦਰਭ 'ਚ ਦੇਖਦੇ ਹੋਏ ਵਧੇਰੇ ਜ਼ੋਰ ਨਾਲ ਉਠਾਉਣ ਦੀ ਲੋੜ ਤੇ ਜੋਰ ਦਿੱਤਾ ਗਿਆ ਜਗਸੀਰ ਜੀਦਾ ਅਤੇ ਜਗਰੂਪ ਸਿੰਘ ਵਲੋਂ ਗੀਤ ਪੇਸ਼ ਕੀਤੇ ਗਏ। ਅੰਤ ਵਿੱਚ ਡੀ.ਸੀ. ਫਰੀਦਕੋਟ ਨੂੰ ਇਸ ਸਬੰਧ ਵਿਚ ਮੈਮੋਰੰਡਮ ਦਿਤਾ ਗਿਆ।

**ਗੜ੍ਹਸ਼ੰਕਰ :** ਐਸ. ਡੀ. ਐਮ. ਗੜ੍ਹਸ਼ੰਕਰ ਦੇ ਅੱਗੇ ਦਿੱਤੇ ਗਏ ਧਰਨੇ ਨੂੰ ਸੁਸਾਇਟੀ ਦੀ ਗੜ੍ਹਸੰਕਰ ਇਕਾਈ ਦੇ ਪ੍ਰਧਾਨ ਤੇਜਪਾਲ, ਬੰਗਾ ਇਕਾਈ ਦੇ ਸੁਰਿੰਦਰ ਕੁਮਾਰ, ਫ਼ਗਵਾੜਾ ਇਕਾਈ ਦੇ ਡਾ: ਸੁਖਦੇਵ ਗੁਰੂ, ਜਮਹੂਰੀ ਅਧਿਕਾਰ ਸਭਾ ਦੇ ਬੂਟਾ ਸਿੰਘ, ਟੀ.ਐਸ.ਯੂ. ਆਗੂ ਹਰਪਾਲ ਸਿੰਘ ਤੋਂ ਬਿਨਾਂ ਮਝੈਲ ਸਿੰਘ, ਸੁਖਦੇਵ ਮਾਹੀ, ਇਕਬਾਲ ਸਿੰਘ, ਹਰਦੀਪ ਖੁੱਡਾ ਦਰਸ਼ਨ ਮੱਟੂ ਅਤੇ ਬਜ਼ੁਰਗ ਨੇਤਾ ਕਾ: ਹਰੀ ਸਿੰਘ ਨੇ ਸੰਬੋਧਨ ਕੀਤਾ।

ਬੁਲਾਰਿਆਂ ਨੇ ਸਪਸ਼ਟ ਕੀਤਾ ਕਿ ਜਿਥੇ ਪੁਰਾਣੇ ਸਮਿਆਂ ਵਿੱਚ ਲੜਕੀਆਂ ਨੂੰ ਜੰਮਦਿਆਂ ਹੀ ਕਤਲ ਕੀਤਾ ਜਾਂਦਾ ਸੀ ਉਥੇ ਹੁਣ ਅਧੁਨਿਕ ਤਕਨੀਕ ਅਲਟਰਾ ਸਾਊਂਡ ਟੈਸਟਾਂ ਰਾਹੀਂ ਉਨ੍ਹਾਂ ਨੂੰ ਜਨਮ ਤੋਂ ਪਹਿਲਾਂ ਖਤਮ ਕਰ ਦਿੱਤਾ ਜਾਂਦਾ ਹੈ। ਸਰਕਾਰ ਇਸ ਕਾਰਵਾਈ ਦਾ ਕੋਈ ਗੰਭੀਰ ਨੋਟਿਸ ਨਹੀਂ ਲੈ ਰਹੀ। ਜੇਕਰ ਇਹ ਵਰਤਾਰਾ ਇਸੇ ਤਰਾਂ ਜਾਰੀ ਰਿਹਾ ਤਾਂ ਆਉਣ ਵਾਲੇ ਸਮੇਂ ਵਿਚ ਔਰਤਾਂ ਮਰਦਾਂ ਦੀ ਗਿਣਤੀ ਦਾ ਸੰਤੁਲਨ ਵਿਗੜਣ ਨਾਲ ਸਮਾਜ ਦੇ ਵਿਕਾਸ ਵਿੱਚ ਰੁਕਾਵਟ ਤਾਂ ਆਵੇਗੀ ਹੀ ਇਸਦੇ ਨਾਲ ਸੈਕਸ ਦੇ ਖੇਤਰ ਵਿਚ ਘਿਨਾਉਣੇ ਅਪਰਾਧ ਵੀ ਵਧਣਗੇ ।

ਧਰਨੇ ਦੌਰਾਨ ਭੈਣ ਰਣਜੀਤ ਕੌਰ, ਬਲਵਿੰਦਰ ਕੌਰ, ਸਾਥੀ ਤੀਰਥ ਅਤੇ ਅੰਮ੍ਰਿਤਸਰ ਨਾਟਕ ਕਲਾ ਕੇਂਦਰ ਦੇ ਕਲਾਕਾਰ ਸਾਥੀ ਗੁਲਸ਼ਨ ਵਲੋਂ ਗੀਤ ਪੇਸ਼ ਕੀਤੇ ਗਏ।

ਧਰਨੇ ਦੇ ਅੰਤ ਵਿਚ ਐਸ.ਡੀ.ਐਮ. ਨੂੰ ਮੰਗ ਪੱਤਰ ਦਿੱਤਾ ਗਿਆ ਜਿਸ ਵਿਚ ਇਨਾਂ ਟੈਸਟਾਂ ਦੀ ਦੁਰਵਰਤੋਂ ਤੇ ਤੁਰੰਤ ਪਾਬੰਦੀ ਲਗਾਉਣ ਦੀ ਮੰਗ ਤੋਂ ਬਿਨਾਂ ਸਰਕਾਰੀ ਪ੍ਰਚਾਰ ਸਾਧਨਾਂ ਤੋਂ ਕੀਤਾ ਜਾ ਰਿਹਾ ਅੰਧ-ਵਿਸ਼ਵਾਸੀ ਪ੍ਰਚਾਰ ਬੰਦ ਕਰਨ, ਸਰਕਾਰੀ ਕਾਗਜਾਂ ਵਿਚੋਂ ਧਰਮ ਅਤੇ ਜਾਤ ਨਾਲ ਸੰਬਧਿਤ ਕਾਲਮ ਖਤਮ ਕਰਨ, ਵਿਦਿਅਕ ਅਦਾਰਿਆਂ ਵਿਚ ਧਰਮ ਦੀ ਦਖਲ ਅੰਦਾਜੀ ਬੰਦ ਕਰਨ ਅਤੇ ਗੰਦੇ ਸਾਹਿਤ ਤੇ ਪਾਬੰਦੀ ਲਗਾਉਣ ਦੀਆਂ ਮੰਗਾਂ ਸ਼ਾਮਲ ਸਨ।

ਧਰਨੇ ਤੋਂ ਬਾਅਦ ਸ਼ਹਿਰ ਵਿਚ ਇਕ ਮੁਜ਼ਾਹਰਾ ਕੀਤਾ ਗਿਆ ਅਤੇ ਅੰਤ ਵਿੱਚ ਬੱਸ ਅੱਡੇ ਵਿਚ ਇਕ ਰੈਲੀ ਕੀਤੀ ਗਈ ਜਿਸ ਵਿਚ ਬੁਲਾਰਿਆਂ ਨੇ ਕਿਹਾ ਕਿ ਇਸ ਗੰਦੇ ਸਮਾਜਿਕ ਢਾਂਚੇ ਤੋਂ ਛੁਟਕਾਰਾ ਪਾ ਕੇ ਇਕ ਵਿਤਕਰੇ ਰਹਿਤ ਸਮਾਜ ਉਸਾਰਨ ਲਈ ਇਕ ਲੰਬਾ ਸੰਘਰਸ਼ ਲੜਨ ਦੀ ਲੋੜ ਹੈ ਅਤੇ ਔਰਤਾਂ ਨੂੰ ਇਸ ਸੰਘਰਸ਼ ਵਿਚ ਵਧ ਚੜ੍ਹ ਕੇ ਹਿੱਸਾ ਲੈਣਾ ਚਾਹੀਦਾ ਹੈ। ਅਸਲ ਵਿਚ ਤਾਂ ਹੀ ਔਰਤਾਂ ਨੂੰ ਸਹੀ ਅਰਥਾਂ ਵਿਚ ਅਜ਼ਾਦੀ ਮਿਲ ਸਕਦੀ ਹੈ। ●

## "ਸਾਡੇ ਵਿਗਿਆਨਕ ਵਿਚਾਰ"

-ਅਮਰਦੀਪ ਗਿੱਲ

ਧਰਮ, ਰੰਗ-ਨਸਲ ਦੀਆਂ ਵੰਡੀਆਂ ਪਾ ਸਾਡੇ ਵਿੱਚਕਾਰ
ਖੁੰਢੀ ਕਰ ਰਹੇ ਨੇ ਉਹ ਸੋਚ ਦੀ ਤਲਵਾਰ ।
ਇਹ ਮੰਦਰ, ਗੁਰਦੁਆਰੇ, ਮਸੀਤਾਂ, ਉਨ੍ਹਾਂ ਦੀ ਜਾਗੀਰ
ਹਰ ਪਾਸਿਂਓ ਕਰ ਰਹੇ ਨੇ ਉਹ ਸਾਡੇ ਉੱਤੇ ਵਾਰ ।
ਵਹਿਮ-ਭਰਮ, ਅੰਧ-ਵਿਸ਼ਵਾਸ਼, ਇਹ ਜਾਤ-ਪਾਤ ਦੇ ਤਾਣੇ
ਇਹ ਸਭ ਤਾਂ ਹਨ ਹਾਕਮ-ਜਮਾਤ ਦੇ ਪੁਰਾਣੇ ਹਥਿਆਰ।
ਇਹ ਮੁੱਲਾ, ਇਹ ਪੰਡਿਤ, ਇਹ ਭਾਈ ਸਾਰੇ ਦੇ ਸਾਰੇ
ਸਮਝਦੇ ਨੇ ਧਰਮ ਨੂੰ ਮਹਿਜ਼ ਇੱਕ ਵਿਓਪਾਰ ।
ਬਹੁਤ ਵੇਰ ਧਰਮ ਦੇ ਨਾਂਅ 'ਤੇ ਵੰਡੇ ਗਏ ਹਾਂ ਅਸੀਂ
ਸਾਨੂੰ ਉਂਗਲਾਂ' ਤੇ ਨਚਾਉਂਦੇ ਰਹੇ ਧਰਮ ਦੇ ਠੇਕੇਦਾਰ।
ਸੰਨ ਸੰਤਾਲੀ ਹੋਵੇ, ਭਾਂਵੇ ਹੋਵੇ ਚਰਾਸੀ ਸਾਥਿਓ !
ਧਰਮ ਦੇ ਕਾਰਨ ਹੀ ਉਸਰੀ ਹੈ ਮਨੁੱਖਤਾ ਵਿੱਚ ਦੀਵਾਰ।
ਛੱਡੋ ਧਰਮ,ਕਰਮ ਦੀਆਂ ਗੱਲਾਂ, ਤੋੜੋ ਵਹਿਮਾਂ ਭਰਮਾਂ ਦੇ ਜਾਲ
ਕਿੰਨਾਂ ਕੁ ਚਿਰ ਚੁੱਕੀ ਫਿਰੋਂਗੇ ਇਹ ਆਪਣੀ ਸੋਚ ਬਿਮਾਰ
ਸੰਭਲ ਕਿਰਤਿਆਂ, ਸੰਭਲ ਕਿਸਾਨਾਂ ! ਸੰਭਲਣਾ ਦਾ ਹੈ ਵੇਲਾ
ਤੇਰੀ ਕੁੱਲੀ ਨੂੰ ਖਾਈ ਜਾਂਦੇ ਨੇ, ਮੰਦਰਾਂ ਦੇ ਮੀਨਾਰ।
ਤੂ ਵੀ ਸੰਭਲ ਜਾ ਸਰਮਾਏਦਾਰਾ! ਖਤਮ ਹੈ ਤੇਰੀ ਸ਼ਤਰੰਜ
ਤੇਰੀ ਕੋਈ ਚਾਲ ਨਾ ਚੱਲਣ ਦੇਣਗੇ ਸਾਡੇ
" ਵਿਗਿਆਨਿਕ ਵਿਚਾਰ।" ●

ਰਜਿਸਟਰੇਸ਼ਨ ਨੰ: 46587/87



ਗੜ੍ਹਸ਼ੰਕਰ ਵਿਖੇ ਤਰਕਸ਼ੀਲ ਸੋਸਾਇਟੀ ਦੇ ਮੈਂਬਰ ਧਰਨਾ ਦਿੰਦੇ ਹੋਏ।

# ਹਾਕਮੋਂ ਥੋਨੂੰ ਸ਼ਰਮ ਨਾ ਆਈ ਸਾਇੰਸ ਧੀਆਂ ਦੇ ਕਤਲ ਤੇ ਲਾਈ

8 ਮਾਰਚ ਨੂੰ ਨਾਰੀ ਦਿਵਸ ਦੇ ਮੌਕੇ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਫਰੀਦਕੋਟ ਅਤੇ ਗੜ੍ਹਸ਼ੰਕਰ ਵਿਖੇ ਗਰਭ ਟੈਸ਼ਟ ਖਿਲਾਫ ਧਰਨੇ ਦਿੱਤੇ ਗਏ।

**ਫਰੀਦਕੋਟ** : ਇਥੇ ਜਿਲਾ ਕਚਿਹਰੀਆਂ ਸਾਹਮਣੇ ਹੋਏ ਔਰਤਾਂ ਅਤੇ ਮਰਦਾਂ ਦੇ ਇਕੱਠ ਨੂੰ ਰਾਜਪਾਲ ਸਿੰਘ, ਭੂਰਾ ਸਿੰਘ (ਤਰਕਸ਼ੀਲ ਸ਼ੋਸਾਇਟੀ) ਮਨਜੀਤ ਕੌਰ ਐਡਵੋਕੇਟ (ਇਸਤਰੀ ਸਭਾ ਪੰਜਾਬ) ਬਲਵੰਤ ਮਖੂ, ਬਲਬੀਰ ਸਿੰਘ (ਟੀ. ਐਸ. ਯੂ.) ਗੁਰਮੇਲ ਸਿੰਘ(ਭਾਰਤੀ ਕਿਸਾਨ ਯੂਨੀਅਨ) ਅਤੇ ਮਾਸਟਰ ਖੇਤਾ ਸਿੰਘ I.D.P. ਆਗੂ ਨੇ ਸੰਬੋਧਨ ਕੀਤਾ। ਬੁਲਾਰਿਆਂ ਵਲੋਂ ਸਾਡੇ ਸਮਾਜ ਵਿਚ ਔਰਤਾਂ ਖਿਲਾਫ ਹੁੰਦੇ ਵਿਤਕਰੇ ਅਤੇ ਇਸ ਟੈਸਟ ਦੀ ਕੁੜੀਆਂ ਨੂੰ ਜਨਮ ਤੋਂ ਪਹਿਲਾਂ ਖਤਮ ਕਰਨ ਲਈ ਹੁੰਦੀ ਦੁਰਵਰਤੋਂ ਬਾਰੇ ਵੱਖ ਵੱਖ ਪਹਿਲੂਆਂ ਤੋਂ ਜਾਣਕਾਰੀ ਦਿੱਤੀ ਗਈ ਅਤੇ ਇਸ ਮਸਲੇ ਨੂੰ

(ਬਾਕੀ ਸਫਾ 27 ਤੇ)

If Undelivered, Please Return

**VIGYANIC VICHAR**

Post Box No. 34
KoT KAPURA-151204

PRINTED MATTER

To

...................................................

...................................................

...................................................